



# ਦਮਦਮੀ ਟਕਸਾਲ ਦੇ ਮਹਾਂਪੁਰਖ













# ਸੰਪ੍ਰਦਾਈ ਪ੍ਰਣਾਲੀ

## ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ



# ਭੂਮਿਕਾ

ਇਤਿਹਾਸ ਕੌਮਾਂ ਦੀ ਸ਼ਾਹ-ਰਗ ਉਪਰ ਲੱਗਾ ਹੋਇਆ ਮੀਲ ਪੱਥਰ ਹੈ, ਜਿਸ ਵਿਚ ਬੀਤੀ ਹੋਈ ਘਟਨਾ ਦਾ ਕ੍ਰਮਵਾਰ ਜ਼ਿਕਰ ਹੋਵੇ। ਜਿਸ ਕੌਮ ਨੂੰ ਆਪਣਾ ਇਤਿਹਾਸ ਵਿਸਰ ਜਾਏਗਾ, ਉਹ ਆਉਣ ਵਾਲੇ ਭਵਿੱਖ ਵਿਚ ਜ਼ਰੂਰ ਠੇਡੇ ਖਾ ਕੇ ਡਿੱਗ ਪਵੇਗੀ। ਇਤਿਹਾਸ ਇੱਕ ਰੌਸ਼ਨ ਮੁਨਾਰਾ ਹੈ। ਇਤਿਹਾਸ ਕੌਮਾਂ ਦੀ ਮਿਸ਼ਾਲ (ਰੌਸ਼ਨੀ) ਹੈ। ਇਸ ਸ਼ਮ੍ਹਾਂ ਦੀ ਰੌਸ਼ਨੀ ਥੱਲੇ ਕੌਮਾਂ ਆਪਣੇ ਅਗਾਊਂ ਆਉਣ ਵਾਲੇ ਜੀਵਨ ਲਈ ਰੌਸ਼ਨੀ ਹਾਸਿਲ ਕਰ ਕੇ ਅੱਗੇ ਵਧਦੀਆਂ ਹਨ। ਇਤਿਹਾਸ ਸੁਨਹਿਰੀ ਪੰਨਿਆਂ ਦੇ ਸਮੂਹ ਦਾ ਇਕ ਐਸਾ ਮਹੱਲ ਹੈ, ਜਿਸ ਵਿਚ ਕੌਮ ਦੇ ਗੁਰੂ ਸਾਹਿਬਾਨ, ਸੰਤਾਂ, ਮਹਾਤਮਾ, ਸੂਰਬੀਰ ਯੋਧਿਆਂ ਅਤੇ ਵਿਦਵਾਨਾਂ ਦਾ ਐਸਾ ਵੱਡਮੁੱਲਾ ਖ਼ਜ਼ਾਨਾ ਹੋਵੇ, ਜਿਸ ਤੋਂ ਕਿਸੇ ਕੌਮ ਦੀ ਵਿਲੱਖਣਤਾ, ਸ੍ਰੇਸ਼ਟਤਾ ਤੇ ਵਿਸ਼ੇਸ਼ਤਾ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕੇ। ਇਤਿਹਾਸ ਕੌਮਾਂ ਦੀ ਨਵੀਂ ਪੀੜ੍ਹੀ ਲਈ ਇਕ ਗੁੜ੍ਹਤੀ ਹੈ। ਮੌਜੂਦਾ ਪੀੜ੍ਹੀ ਲਈ ਸੇਧ ਅਤੇ ਅੰਕੁਸ਼ ਹੈ। ਇਤਿਹਾਸ ਸਮੇਂ ਦੀਆਂ ਮਹੱਤਵਪੂਰਨ ਘਟਨਾਵਾਂ, ਯੁੱਧ, ਵੀਰਤਾ ਦੇ ਕਰਤੱਵਾਂ, ਭਗਤੀ ਭਾਵ ਦੇ ਉੱਚੇ ਖ਼ਿਆਲਾਂ, ਸਿਦਕਵਾਨਾਂ ਦੇ ਉੱਚੇ-ਸੁੱਚੇ ਸਿਦਕ ਦੀਆਂ ਮਿਸਾਲਾਂ, ਕੁਰਬਾਨੀਆਂ ਭਰੇ ਨਿਸ਼ਕਾਮ-ਸੇਵਾ ਦੇ ਜਜ਼ਬੇ, ਰਾਜ-ਤਖ਼ਤ ਅਤੇ ਕੱਖਾਂ ਦੇ ਰੈਣ-ਬਸੇਰੇ ਵਿੱਚ ਰਹਿ ਕੇ ਇਕ ਸਮਾਨ ਦ੍ਰਿਸ਼ਟੀ ਵਿਚ ਭਰੇ ਹੋਏ ਪਰਉਪਕਾਰੀ ਜੀਵਨ ਰਾਹੀਂ, ਜਦੋਂ ਕੌਮ ਦੇ ਮੌਜੂਦਾ ਪੈਰੋਕਾਰਾਂ ਨੂੰ ਪ੍ਰੇਮ ਤੇ ਰੋਹ ਭਰੀਆਂ ਟਕੋਰਾਂ ਕਰੇ ਤਾਂ ਕਲਯੁਗ ਦੇ ਭਿਆਨਕ ਸਮੇਂ ਵਿਚ ਜਦੋਂ ਸੱਚ ਤੇ ਧਰਮ ਦਾ ਚਮਕਦੇ ਸੂਰਜ ਵਾਂਗ ਪ੍ਰਕਾਸ਼ ਹੁੰਦਾ ਹੈ ਤਾਂ ਕਲਯੁਗ ਦੇ ਜ਼ਾਲਮ ਅਤੇ ਜ਼ੁਲਮ ਵਰਗੇ ਝੂਠ ਅਤੇ ਵਿਕਾਰਾਂ ਭਰੇ ਵਸੀਲਿਆਂ ਦੀ ਵੱਡੀ ਹਾਰ ਹੁੰਦੀ ਹੈ। ਸਮੇਂ ਦੇ ਹਾਲਾਤਾਂ ਨੇ ਕੌਮ ਦੇ ਵੱਡੇ ਮਹੱਲਾਂ ਨੂੰ ਡੇਗਿਆ ਹੈ ਪਰ ਐਸੇ ਮਹੱਲ ਨੂੰ ਕੋਈ ਆਂਚ ਨਹੀਂ, ਜਿਸ ਦੀ ਨੀਂਹ ਸੱਚ 'ਤੇ ਹੋਵੇ ਤੇ ਜਿਸ ਮਹੱਲ ਨੂੰ ਹੱਡੀਆਂ ਦੀਆਂ ਇੱਟਾਂ, ਰੱਤ ਤੇ ਮਿੱਝ ਦਾ ਗਾਰਾ, ਸਿਦਕ ਭਰੋਸੇ ਰੂਪੀ ਥੰਮ੍ਹਾਂ, ਬਿਬੇਕ ਦੀ ਛੱਤ ਤੇ ਸ਼ਰਧਾ ਭਾਵਨਾ ਦਾ ਲੇਪਨ ਹੋਵੇ। ਸਿੱਖ ਇਤਿਹਾਸ ਬਿਨਾਂ ਸ਼ੱਕ ਪ੍ਰਮੇਸ਼ਰ ਦੀ ਮੌਜ ਵਿਚੋਂ ਪ੍ਰਗਟ ਹੋਇਆ ਹੈ। ਗੁਰਦੇਵ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਦੀ ਦਾਤ ਬਖ਼ਸ਼, ਖ਼ਾਲਸਾ ਕੌਮ ਦੀ ਸਿਰਜਣਾ ਕੀਤੀ ਤੇ ਖ਼ਾਲਸੇ ਨੂੰ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇਣ ਯੋਗ ਬਣਾ ਦਿੱਤਾ। ਮੌਤ ਨੂੰ ਮਖ਼ੌਲਾਂ ਕਰਨ ਤੇ ਚਰਖੜੀਆਂ 'ਤੇ ਝੂਟਣ ਦੀ ਤੌਫ਼ੀਕ ਬਖ਼ਸ਼ ਦਿੱਤੀ ਅਤੇ ਜ਼ਾਲਮਾਂ ਤੇ ਅੰਦਰੂਨੀ ਵਿਕਾਰਾਂ ਰੂਪੀ ਦੁਸ਼ਮਣਾਂ ਨੂੰ ਜੜ੍ਹੋਂ ਪੁੱਟ ਦਿੱਤਾ। ਗੁਰਬਾਣੀ ਦਾ ਅਦਬ, ਸਤਿਕਾਰ, ਪ੍ਰਚਾਰ ਤੇ ਗੁਰਬਾਣੀ ਦੀ ਰਾਖੀ ਕਰਨ ਵਾਸਤੇ ਟਕਸਾਲਾਂ ਚਲਾਈਆਂ।

***ਤੇਰੇ ਸੋਚੇ ਹੁਏ ਖਵਾਬ ਕੀ ਤਦਬੀਰ ਬਦਲੇਂਗੇ। ਉਠੇਂਗੇ ਮਸ਼ਾਲਿ-ਤੂਫਾਂ, ਆਜ ਹਮ ਤਕਦੀਰ ਬਦਲੇਂਗੇ।***

ਗੁਰੂ ਸਾਹਿਬਾਨਾਂ ਪਾਸੋਂ ਲਈ ਹੋਈ ਸਿੱਖਿਆ 'ਤੇ ਤੁਰਨ ਦਾ ਯਤਨ ਕਰਦੇ ਹੋਏ ਟਕਸਾਲ ਦੇ ਮੁਖੀਆਂ ਨੇ ਬੰਦ ਬੰਦ ਕਟਵਾਏ, ਸੀਸ ਤਲੀ 'ਤੇ ਰੱਖ ਕੇ ਲੜੇ, ਕਹਿਣੀ ਤੇ ਕਰਨੀ ਦੇ ਪੂਰੇ ਟਕਸਾਲ ਦੇ ਮੁਖੀਆਂ ਨੇ ਗੁਰਬਾਣੀ ਦੀ ਗੱਲ ਕੀਤੀ ਤਾਂ ਗੁਰਬਾਣੀ ਦਾ ਰੂਪ ਹੋਏ, ਭਗਤੀ ਦੀ ਗੱਲ ਕੀਤੀ ਤਾਂ ਭਗਤ, ਸੇਵਾ ਦੇ ਪੱਖੋਂ ਮਹਾਨ ਸੇਵਾਦਾਰ ਅਤੇ ਜੇ ਸਿਪਾਹੀ ਦੀ ਗੱਲ ਚੱਲੀ ਤਾਂ ਸੰਤ ਸਿਪਾਹੀ ਹੋਏ। ਸਿਖ ਕੌਮ ਦੀ ਚਲਦੀ ਫਿਰਦੀ ਯੂਨੀਵਰਸਿਟੀ ਦੇ ਨਾਮ ਨਾਲ ਜਾਣੀ ਜਾਂਦੀ ਦਮਦਮੀ ਟਕਸਾਲ ਦੇ ਬ੍ਰਹਮ-ਗਿਆਨੀ ਮਹਾਂਪੁਰਖਾਂ ਦਾ ਜੀਵਨ ਬਿਆਨ ਕਰਨਾ ਕਿਸੇ ਦੇ ਵੱਸ ਦੀ ਗੱਲ ਨਹੀਂ ਪਰ ਕੌਮ ਦੇ ਇਹਨਾਂ ਅਮੋਲਕ ਮਹਾਂਪੁਰਖਾਂ, ਸਿੱਖ ਇਤਿਹਾਸ ਦੇ ਮਹਾਨ ਪੈਰੋਕਾਰਾਂ ਤੇ ਸਿੱਖ ਕੌਮ ਦੇ ਚੜ੍ਹਦੇ ਸੂਰਜਾਂ ਨੂੰ ਕੋਟ ਕੋਟ ਪ੍ਰਣਾਮ ਕਰਨ ਲਈ ਕਲਮ ਹਮੇਸ਼ਾਂ ਬੇਤਾਬ ਰਹੇਗੀ।..... .....

***ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜਮਾਂ ਹਮਾਰਾ।***

*ਗੁਰੂ ਪੰਥ ਦਾ ਦਾਸ*
ਜਥੇ ਦਾ ਇਕ ਵਿਦਿਆਰਥੀ
**ਦੀਦਾਰ ਸਿੰਘ ਖੁਜਾਲਾ**

# ਦਮਦਮੀ ਟਕਸਾਲ ਚਲਣ ਦੇ ਕਾਰਨ



ਜਦ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਵਿਚ ਸੰਗਤਾਂ ਨੂੰ ਤਾਰ ਰਹੇ ਸਨ ਤਾਂ ਇਕ ਦਿਨ ਪੰਜ ਗ੍ਰੰਥੀ ਦਾ ਨਿਤਨੇਮ ਬੜੀ ਸ਼ਰਧਾ ਭਾਵਨਾ ਨਾਲ ਕਰਨ ਦੇ ਬਾਵਜੂਦ ਇਕ ਪ੍ਰੇਮੀ ਕੋਲੋਂ ਗੁਰਬਾਣੀ ਉਚਾਰਨ ਸਮੇਂ ਗ਼ਲਤੀ ਹੋ ਜਾਣ 'ਤੇ ਭਾਈ ਦਇਆ ਸਿੰਘ ਜੀ ਤੇ ਹੋਰ ਮੁਖੀ ਸਿੰਘਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ, "ਹੇ ਗ਼ਰੀਬ ਨਿਵਾਜ ਜੀ! ਆਪ ਕਿਰਪਾ ਕਰਕੇ ਗੁਰਬਾਣੀ ਦੇ ਅਰਥ ਪੜ੍ਹਾਓ ਜੀ। ਅਰਥਾਂ ਬਿਨਾਂ ਗੁਰਬਾਣੀ ਦੀ ਸ਼ੁੱਧੀ ਅਸ਼ੁੱਧੀ ਦਾ ਪਤਾ ਨਹੀਂ ਲੱਗਦਾ।"

ਸੰਗਤਾਂ ਦੀ ਬੇਨਤੀ ਤਾਂ ਸਤਿਗੁਰ ਕਦੇ ਵੀ ਨਹੀਂ ਸੀ ਮੋੜਦੇ। ਜੰਗਾਂ ਤੋਂ ਵਿਹਲੇ ਹੋ ਕੇ, ਸਰਬੰਸ ਵਾਰ ਕੇ, ਮੁਕਤਸਰ ਸਾਹਿਬ ਦੀ ਟੁੱਟੀ ਗੰਢ ਕੇ ਜਦ ਸਾਬੋ ਕੀ ਤਲਵੰਡੀ ਆਏ ਤਾਂ ਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਕੀਤਾ ਕਿ, "ਕਰਤਾਰਪੁਰ ਸਾਹਿਬ ਧੀਰ ਮੱਲ ਦੇ ਪਾਸ ਜਾਓ। ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਗੁਰਬਾਣੀ ਦੀ ਬੀੜ ਰਚੀ ਹੈ, ਉਸ ਵਿਚ ਨੌਂਵੇਂ ਪਾਤਿਸ਼ਾਹ ਜੀ ਦੀ ਬਾਣੀ ਲਿਖਣ ਵਾਸਤੇ ਜਗ੍ਹਾ ਖ਼ਾਲੀ ਛੱਡੀ ਹੈ, ਨਾਲੇ ਉਹ ਗੁਰਬਾਣੀ ਚੜ੍ਹਾ ਦੇਈਏ ਤੇ ਨਾਲੇ ਅਰਥ ਕਰਵਾ ਦੇਵਾਂਗੇ।" ਪਰੰਤੂ 24 ਸਿੰਘਾਂ ਨੂੰ ਨਾਲ ਲੈ ਕੇ ਗਏ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਧੀਰ ਮੱਲ ਨੇ ਜੁਆਬ ਦਿੱਤਾ ਕਿ ਜੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਪਹਿਲੀ ਤੇ ਪੰਜਵੀਂ ਪਾਤਿਸ਼ਾਹੀ ਦਾ ਹੀ ਸਰੂਪ ਹਨ ਤਾਂ ਆਪਣੇ ਕੰਠ ਤੋਂ ਕਿਉਂ ਨਹੀਂ ਬਾਣੀ ਰਚ ਲੈਂਦੇ ?

ਧੀਰ ਮੱਲ ਦੇ ਤਾਨ੍ਹੇ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਕੀ ਕਾਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਨੂੰ ਮਹਾਨ ਵਰ ਬਖ਼ਸ਼ਿਸ਼ ਕਰਦਿਆਂ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਆਪਣੀ ਪਵਿੱਤਰ ਰਸਨਾ ਤੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਆਪ ਉਚਾਰਣ ਕੀਤੀ। ਐਸੀ ਅਗੰਮੀ ਕਲਮ ਚੱਲੀ ਕਿ ਜਪੁਜੀ ਸਾਹਿਬ, ਰਹਰਾਸਿ ਸਾਹਿਬ ਤੇ ਕੀਰਤਨ ਸੋਹਿਲਾ ਤਕ ਗੁਰਬਾਣੀ ਪਹਿਲੇ ਦਿਨ ਹੀ ਲਿਖੀ ਗਈ ਤੇ ਉਸੇ ਸ਼ਾਮ ਹੀ ਸਾਰੀ ਗੁਰਬਾਣੀ ਦੇ ਅਰਥ ਸੰਗਤਾਂ ਨੂੰ ਸੁਣਾ ਕੇ ਨਿਹਾਲ ਕੀਤਾ। ਇਸ ਤਰ੍ਹਾਂ ਗੁਰਬਾਣੀ ਦੀ ਲਿਖਾਈ, ਪੜ੍ਹਾਈ ਅਤੇ ਅਰਥ ਸ਼ੁਰੂ ਹੋਏ। ਹਜ਼ੂਰ ਅੰਮ੍ਰਿਤ ਵੇਲੇ ਜਿੰਨੀ ਗੁਰਬਾਣੀ ਲਿਖਵਾਇਆ ਕਰਦੇ ਪਿਛਲੇ ਪਹਿਰ ਉਤਨੀ ਦੇ ਹੀ 48 ਸਿੰਘਾਂ ਤੇ ਬੇਅੰਤ ਸੰਗਤਾਂ ਨੂੰ ਅਰਥ ਪੜ੍ਹਾਇਆ ਕਰਦੇ। ਕਾਗ਼ਜ਼, ਕਲਮ ਤੇ ਸਿਆਹੀ ਦੀ ਸੇਵਾ ਬਾਬਾ ਦੀਪ ਸਿੰਘ ਜੀ ਬੜੀ ਹੀ ਸਿਦਕਦਿਲੀ ਨਾਲ ਨਿਭਾਉਂਦੇ। ਇਸ ਪ੍ਰਕਾਰ 9 ਮਹੀਨੇ 9 ਦਿਨ ਵਿਚ ਸੰਮਤ 1762, ਕੱਤਕ ਸੁਦੀ ਪੂਰਨਮਾਸ਼ੀ ਤੋਂ ਆਰੰਭ ਕਰ ਕੇ 1763 ਬਿਕ੍ਰਮੀ 23 ਸਾਵਣ ਤਕ ਅਰਥ ਪੜ੍ਹਾਏ ਤੇ ਸਾਰੀ ਗੁਰਬਾਣੀ, ਨੌਵੇਂ ਪਾਤਿਸ਼ਾਹ ਜੀ ਦੀ ਬਾਣੀ ਸਮੇਤ, ੧ਓ ਤੋਂ ਲੈ ਕੇ ਅਠਾਰਹ ਦਸ ਬੀਸ' ਤਕ ਸੰਪੂਰਨ ਕਰ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰ ਕੇ ਜਗਤ 'ਤੇ ਵੱਡਾ ਭਾਰੀ ਪਰਉਪਕਾਰ ਕੀਤਾ। ਇਹ ਅਤਿਅੰਤ ਭਾਰੀ ਸਮਰੱਥਾ ਤੇ ਤ੍ਰਿਕਾਲ ਗਯਾਤਾ ਦੇਖ ਸੁਣ ਕੇ ਸਭ ਸੰਗਤ ਤੇ ਅੰਨਯਮਤੀ ਲੋਕ ਭੀ ਹੱਕੇ ਬੱਕੇ ਰਹਿ ਗਏ।

ਸ੍ਰੀ ਦਸਮੇਸ਼ ਜੀ ਤੋਂ ਅਰਥ ਸੁਣ ਕੇ ਜਿਥੇ ਸੰਗਤਾਂ ਜਨਮ ਸੁਆਰਨ ਦਾ ਮਹਾਨ ਅਵਸਰ ਪ੍ਰਾਪਤ ਕਰ ਸਕੀਆਂ, ਉਥੇ 48 ਸਿੰਘ ਗੁਰੂ ਜੀ ਕੋਲੋਂ ਬ੍ਰਹਮ ਗਿਆਨ ਪਾ ਕੇ, ਬਿਦੇਹ-ਮੁਕਤ ਤੇ ਜੀਵਨ-ਮੁਕਤ ਹੋ ਗਏ। ਕਿਸੇ ਨੂੰ ਸਰੀਰ ਦਾ ਚੇਤਾ ਨਾ ਰਿਹਾ। ਇਹ ਵੇਖ ਕੇ ਸਤਿਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਆਗਿਆ ਦਿੱਤੀ ਕਿ ਤੁਸੀਂ ਦੂਜੇ ਸਿੰਘਾਂ ਵਾਂਗ ਬਿਦੇਹ-ਮੁਕਤ ਹੋ ਕੇ ਸਭ ਕੁਝ ਛੱਡਣਾ ਨਹੀਂ, ਸਗੋਂ ਸੇਵਾ ਕਰਨੀ ਹੈ। ਜੋ ਅੱਖਰ ਅਸੀਂ ਤੁਹਾਨੂੰ ਪੜ੍ਹਾਏ ਹਨ, ਉਹ ਅਗਾਂਹ ਸਿੰਘਾਂ ਨੂੰ ਪੜ੍ਹਾ ਕੇ ਸਫਲ ਕਰਨੇ ਹਨ। ਭਾਵੇਂ ਤੁਹਾਡੇ ਸਰੀਰ ਦਾ ਬੰਦ ਬੰਦ ਕਿਉਂ ਨਾ ਕੱਟਿਆ ਜਾਵੇ, ਤੁਹਾਡੇ ਗਿਆਨ ਵਿਚ ਫ਼ਰਕ ਨਹੀਂ ਪਵੇਗਾ ਅਤੇ ਬਾਬਾ ਦੀਪ ਸਿੰਘ ਜੀ ਨੂੰ ਆਗਿਆ ਦਿੱਤੀ ਕਿ ਤੁਸੀਂ ਵੀ ਸੇਵਾ ਕਰਨੀ ਹੈ। ਭਾਵੇਂ ਤੁਹਾਡੇ ਸਰੀਰ ਨਾਲੋਂ ਸਿਰ ਵੱਖਰਾ ਵੀ ਕਿਉਂ ਨਾ ਹੋ ਜਾਵੇ, ਤੁਸੀਂ ਉਸੇ ਤਰ੍ਹਾਂ ਗਿਆਨ ਵਿਚ ਇਸਥਿਤ ਰਹੋਗੇ।

ਭਾਈ ਮਨੀ ਸਿੰਘ ਜੀ ਨੂੰ ਅਰਥਾਂ ਦੀ 'ਟਕਸਾਲ' ਚਲਾਉਣ ਵਾਸਤੇ ਸ੍ਰੀ ਅੰਮ੍ਰਿਤਸਰ ਭੇਜਿਆ ਅਤੇ ਬਾਬਾ ਦੀਪ ਸਿੰਘ ਜੀ ਨੂੰ ਇਹ 'ਟਕਸਾਲ' ਦਮਦਮਾ ਸਾਹਿਬ ਵਿਖੇ ਚਲਾਉਣ ਦਾ ਹੁਕਮ ਕੀਤਾ। ਇਹ ਦੋਵੇਂ ਟਕਸਾਲਾਂ ਹੁਣ ਤਕ ਸੀਨਾ-ਬਸੀਨਾ ਬ੍ਰਹਮ ਗਿਆਨੀ ਮਹਾਂਪੁਰਖਾਂ ਦੁਆਰਾ ਚੱਲਦੀਆਂ ਆ ਰਹੀਆਂ ਹਨ।





# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਜੀ ਦਾ ਜਨਮ ਪਿੰਡ ਪਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਵਿਚ 1682 ਈਸਵੀ ਨੂੰ ਹੋਇਆ। ਬਾਬਾ ਜੀ ਦੇ ਪਿਤਾ ਦਾ ਨਾਮ ਭਗਤਾ ਜੀ ਅਤੇ ਮਾਤਾ ਦਾ ਨਾਮ ਜਿਊਣੀ ਸੀ। ਆਪ ਜੀ ਨੂੰ ਛੋਟੀ ਉਮਰ ਵਿਚ ਹੀ ਗੁਰਬਾਣੀ ਪੜ੍ਹਨ, ਕੀਰਤਨ ਕਰਨ ਅਤੇ ਸਵੇਰੇ ਸ਼ਾਮ ਸਤਿਸੰਗ ਕਰਨ ਦਾ ਬੜਾ ਸ਼ੌਕ ਸੀ। ਜਦੋਂ ਵੀ ਸਮਾਂ ਮਿਲਦਾ, ਆਪ ਜੀ ਘੋੜ-ਸਵਾਰੀ, ਸ਼ਸਤਰ-ਵਿਦਿਆ ਤੇ ਨੇਜ਼ਾ-ਬਾਜ਼ੀ ਦਾ ਅਭਿਆਸ ਕਰਿਆ ਕਰਦੇ ਸਨ। ਆਪ ਜੀ ਬੜੇ ਮਿੱਠੇ ਸੁਭਾਅ ਅਤੇ ਉੱਚੇ ਆਚਰਣ ਵਾਲੇ ਸਨ। ਇਲਾਕੇ ਦੇ ਲੋਕ ਆਪ ਜੀ ਦੀਆਂ ਧਾਰਮਿਕ ਰੁਚੀਆਂ ਨੂੰ ਮੁੱਖ ਰੱਖ ਕੇ ਆਪ ਜੀ ਦਾ ਬਹੁਤ ਸਤਿਕਾਰ ਕਰਦੇ ਸਨ।

ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ 1704 ਈਸਵੀ ਵਿਚ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਮਦਮਾ ਸਾਹਿਬ ਸਾਬ੍ਹੋ ਕੀ ਤਲਵੰਡੀ ਪਹੁੰਚ ਕੇ ਭਾਈ ਮਨੀ ਸਿੰਘ ਜੀ ਕੋਲੋਂ ਗੁਰਬਾਣੀ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਤਿਆਰ ਕਰਵਾਇਆ ਤਾਂ ਉਸ ਵਕਤ ਬਾਬਾ ਦੀਪ ਸਿੰਘ ਜੀ ਨੇ ਲਿਖਣ ਦਾ ਸਮਾਨ ਕਲਮਾਂ, ਸਿਆਹੀ ਤੇ ਕਾਗਜ਼ ਦਾ ਪ੍ਰਬੰਧ ਕਰਨ ਦੀ ਸੇਵਾ ਬੜੀ ਤਨ-ਦਿਲੀ ਨਾਲ ਨਿਭਾਈ। ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹ ਕੇ ਦਸਮੇਸ਼ ਪਿਤਾ ਜੀ ਜਦੋਂ ਸ੍ਰੀ ਹਜ਼ੂਰ ਸਾਹਿਬ ਗਏ ਤਾਂ ਬਾਬਾ ਦੀਪ ਸਿੰਘ ਜੀ ਉਸ ਸਮੇਂ ਗੁਰੂ ਸਾਹਿਬ ਜੀ ਦੇ ਨਾਲ ਹੀ ਗਏ। ਜਿਸ ਸਮੇਂ ਗੁਰੂ ਸਾਹਿਬ ਜੀ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਸੁਸ਼ੋਭਿਤ ਕੀਤਾ, ਉਸ ਸਮੇਂ ਬਾਬਾ ਦੀਪ ਸਿੰਘ ਜੀ, ਪਿਆਰੇ ਧਰਮ ਸਿੰਘ ਜੀ, ਭਾਈ ਹਰਿ ਸਿੰਘ ਜੀ, ਭਾਈ ਸੰਤੋਖ ਸਿੰਘ ਜੀ ਤੇ ਭਾਈ ਗੁਰਬਖ਼ਸ਼ ਸਿੰਘ ਜੀ ਸ਼ਹੀਦ ਨੂੰ ਦਸਮੇਸ਼ ਪਿਤਾ ਜੀ ਨੇ ਪੰਜਾਂ ਪਿਆਰਿਆਂ ਦੇ ਰੂਪ ਵਿਚ ਆਪਣੇ ਪਾਸ ਖੜ੍ਹੇ ਕਰ ਕੇ ਗੁਰਤਾ ਗੱਦੀ ਦਾ ਅਰਦਾਸਾ ਸੋਧਿਆ। ਬਾਅਦ ਵਿਚ ਦਸਮੇਸ਼ ਪਿਤਾ ਜੀ ਦੀ ਆਗਿਆ ਪਾ ਕੇ ਦਮਦਮਾ ਸਾਹਿਬ ਵਿਖੇ ਬਾਬਾ ਜੀ ਨੇ ਗੁਰਬਾਣੀ ਦਾ ਸ਼ੁੱਧ ਪਾਠ, ਗੁਰਬਾਣੀ ਦੀ ਵਿਆਖਿਆ ਤੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਕੰਮ ਆਰੰਭ ਕਰ ਦਿੱਤਾ। ਗੁਰਬਾਣੀ

ਦੀਆਂ ਪੋਥੀਆਂ ਲਿਖਵਾ ਕੇ ਵੱਖ ਵੱਖ ਸਥਾਨਾਂ 'ਤੇ ਭੇਜਦੇ ਅਤੇ ਥੋੜ੍ਹੇ ਹੀ ਸਮੇਂ ਵਿਚ ਗੁਰਮਤਿ ਦਾ ਭਾਰੀ ਪ੍ਰਚਾਰ ਆਪ ਨੇ ਕੀਤਾ। ਸੰਨ 1708 ਤੋਂ 1715 ਈਸਵੀ ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਹਰ ਯੁੱਧ ਅਤੇ ਹਰ ਮੁਹਿੰਮ ਵਿੱਚ ਸਹਾਇਤਾ ਕੀਤੀ।

1716 ਈਸਵੀ ਵਿਚ ਬਾਬਾ ਜੀ ਨੇ ਗੁਰਮੁਖੀ ਭਾਸ਼ਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕੀਤੇ, ਇਹਨਾਂ ਸਰੂਪਾਂ ਨੂੰ ਆਪ ਜੀ ਨੇ ਚਾਰ ਤਖ਼ਤ ਸਾਹਿਬ—ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ, ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ), ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ, ਤਖ਼ਤ ਸ੍ਰੀ ਅਬਿਚਲ ਨਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ (ਮਹਾਂਰਾਸ਼ਟਰ) ਵਿਖੇ ਭੇਜਣਾ ਕੀਤੇ।

ਬਾਬਾ ਦੀਪ ਸਿੰਘ ਜੀ ਕੇਵਲ ਗੁਰਮੁਖੀ ਦੇ ਹੀ ਵਿਦਵਾਨ ਨਹੀਂ ਸਨ, ਸਗੋਂ ਅਰਬੀ ਅਤੇ ਫ਼ਾਰਸੀ ਦੇ ਮਹਾਨ ਵਿਦਵਾਨ ਹੋਏ ਹਨ। ਆਪ ਜੀ ਸਿੱਖ ਕੌਮ ਦੇ ਪਹਿਲੇ ਲਿਖਾਰੀ ਹੋਏ ਹਨ, ਜਿਨ੍ਹਾਂ ਨੇ ਅਰਬੀ ਭਾਸ਼ਾ ਵਿਚ ਸ਼ਰਧਾ ਭਾਵਨਾ ਤੇ ਅਦਬ ਸਤਿਕਾਰ ਨਾਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖ ਕੇ ਅਰਬ ਦੇਸ਼ ਵਿਚ ਭੇਜਣਾ ਕੀਤੇ। ਅਰਬ ਦੇਸ਼ਾਂ ਦੇ ਲੋਕ ਉਸ ਬੀੜ ਦਾ ਪੂਰਨ ਸਤਿਕਾਰ ਕਰਦੇ ਹਨ। ਸ਼ਰਧਾ ਭਾਵਨਾ ਰੱਖ ਕੇ ਮਨੋਕਾਮਨਾ ਪੂਰੀਆਂ ਕਰਦੇ ਹਨ। ਇਹ ਉੱਤਮ ਦੇਣ ਬਾਬਾ ਜੀ ਦੀ ਲੋਕਾਂ ਦੇ ਭਲੇ ਵਾਸਤੇ ਹੈ।

ਮਹਾਨ ਵਿਦਵਾਨ, ਫ਼ਿਲਾਸਫ਼ਰ ਤੇ ਸੰਤ ਸਿਪਾਹੀ ਬਾਬਾ ਦੀਪ ਸਿੰਘ ਜੀ ਦਾ ਸਿੱਖ ਕੌਮ ਵਿਚ ਬਹੁਤ ਹੀ ਸਤਿਕਾਰ ਸੀ। ਜ਼ਕਰੀਆ ਖ਼ਾਨ ਵੱਲੋਂ ਨਵਾਬ ਕਪੂਰ ਸਿੰਘ ਨੂੰ ਭੇਜੀ ਗਈ ਨਵਾਬੀ ਦੀ ਭੇਟਾ ਨੂੰ ਭਾਈ ਸਾਹਿਬ ਕਪੂਰ ਸਿੰਘ ਨੇ ਸਭ ਤੋਂ ਪਹਿਲਾਂ ਜਿਨ੍ਹਾਂ ਪੰਜਾਂ ਪਿਆਰਿਆਂ ਦੇ ਚਰਨਾਂ ਨਾਲ ਲਾਇਆ, ਉਹਨਾਂ ਵਿਚ ਇਕ ਬਾਬਾ ਦੀਪ ਸਿੰਘ ਵੀ ਸਨ।

ਦੀਵਾਨ ਦਰਬਾਰਾ ਸਿੰਘ ਦੇ ਸੱਚਖੰਡ ਗਮਨ ਤੋਂ ਬਾਅਦ ਤਰਨਾ ਦਲ ਤੇ ਬੁੱਢਾ ਦਲ ਦੇ ਰੂਪ ਵਿਚ ਦੋ ਜਥੇ ਬਣ ਗਏ। ਤਰਨਾ ਦਲ ਨੂੰ ਪੰਜ ਹਿੱਸਿਆਂ ਵਿਚ ਵੰਡਿਆ ਗਿਆ, ਜਿਨ੍ਹਾਂ ਦੇ ਪੰਜ ਜਥੇਦਾਰ ਬਣਾਏ ਗਏ, ਜਿਨ੍ਹਾਂ ਵਿਚੋਂ ਇਕ ਜਥੇ ਦੇ ਮੁਖੀ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਬਣਾਇਆ ਗਿਆ। ਆਪ ਦੇ ਜਥੇ ਵਿਚ ਦੋ ਹਜ਼ਾਰ ਘੋੜ ਸਵਾਰ ਹਰ ਸਮੇਂ ਤਿਆਰ ਰਹਿੰਦੇ। ਜਦ ਮੱਸੇ ਰੰਗੜ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਕੀਤੀ ਤਾਂ ਬਾਬਾ ਜੀ ਦੇ ਜਥੇ ਦੇ ਹੀ ਜਥੇਦਾਰ ਬੁੱਢਾ ਸਿੰਘ ਜੀ ਦੇ ਭੇਜੇ ਹੋਏ ਦੋ ਸਿੰਘਾਂ ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੇ ਮੱਸੇ ਰੰਗੜ ਦਾ ਸਿਰ ਵੱਢ ਕੇ ਜਥੇਦਾਰ ਜੀ ਦੇ ਅੱਗੇ ਜਾ ਰੱਖਿਆ। ਜਹਾਨ ਖ਼ਾਨ ਵੱਲੋਂ ਜਦੋਂ ਸਿੱਖਾਂ 'ਤੇ ਜ਼ੁਲਮ ਦੀਆਂ ਖ਼ਬਰਾਂ ਬਾਬਾ ਜੀ ਪਾਸ ਪੁੱਜੀਆਂ ਕਿ ਪਵਿੱਤਰ ਸਰੋਵਰ ਪੂਰ ਦਿੱਤਾ ਗਿਆ ਹੈ ਤਾਂ ਅੰਮ੍ਰਿਤ ਸਰੋਵਰ ਦੀ ਬੇਅਦਬੀ ਹੁੰਦੀ ਸੁਣ ਬਾਬਾ ਜੀ ਤੋਂ ਰਿਹਾ ਨਾ ਗਿਆ। ਪੰਜ ਸੌ ਸਿੱਖ ਯੋਧਿਆਂ ਦਾ ਜਥਾ ਲੈ ਕੇ, ਕੇਸਰੀ ਰੰਗ ਦਾ ਪੁਸ਼ਾਕਾ ਪਹਿਨ ਤੇ ਸਾਰੇ ਸ਼ਸਤਰ ਧਾਰਨ ਕਰ ਕੇ ਦੋ-ਧਾਰਾ ਖੰਡਾ ਹੱਥ ਵਿਚ ਪਕੜਿਆ ਤੇ ਤਰਨ ਤਾਰਨ ਸਾਹਿਬ ਪਹੁੰਚ ਕੇ ਸਰੋਵਰ ਵਿਚ ਇਸ਼ਨਾਨ ਕੀਤਾ। ਦੇਗ ਕਰਵਾ ਕੇ ਮਹਾਰਾਜ ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ। 'ਬੋਲੇ ਸੋ ਨਿਹਾਲ' ਦੇ ਜੈਕਾਰੇ ਬੁਲਾਉਂਦੇ ਸਾਥੀ ਯੋਧਿਆਂ ਸਮੇਤ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਾਲੇ ਪਾ ਦਿੱਤੇ ਤੇ ਅਰਦਾਸ ਕੀਤੀ ਕਿ "ਜਿੰਨਾ ਚਿਰ ਹਰਿਮੰਦਰ ਸਾਹਿਬ ਨੂੰ ਜ਼ਾਲਮਾਂ ਤੋਂ ਆਜ਼ਾਦ ਨਹੀਂ ਕਰਵਾ ਲੈਂਦਾ ਸ਼ਹੀਦੀ ਨਹੀਂ ਪਾਵਾਂਗਾ।"

*"ਆਬੇ-ਹਯਾਤ ਕਿਆ ਹੈ ? ਯਿਹ ਵੋਹ ਆਬੇ ਹਯਾਤ ਹੈ*
*ਅਗਰ ਏਕ ਕਤਰਾ ਭੀ ਕਿਸੀ ਕੇ ਹਲਕ ਮੇਂ ਉਤਰ ਜਾਏ।*
*ਵੁਹ ਮੁਰਦਾ ਭੀ ਸ਼ਮਸ਼ੀਰ ਪਕੜ ਕਰ ਰਣ ਮੇਂ ਉਤਰ ਜਾਏ।*
*ਏਕ ਕਤਰਾ ਭੀ ਕਿਸੀ ਕੀ ਆਂਖ ਮੇਂ ਸਮਾ ਜਾਏ*
*ਕਿਆ ਜੁੱਅਰਤ ਮੌਤ ਕੀ ਹੈ ਉਸ ਕੀ ਆਂਖ ਮੇਂ ਆਂਖ ਮਿਲਾ ਜਾਏ।*

ਚੱਬੇ ਦੇ ਮੈਦਾਨ ਵਿਚ ਦੋਹਾਂ ਫ਼ੌਜਾਂ ਦਾ ਟਾਕਰਾ ਹੋਇਆ। ਸਾਰਾ ਮੈਦਾਨ ਖ਼ੂਨ ਨਾਲ ਲੱਥਪੱਥ ਹੋ ਗਿਆ। ਯਕੂਬ ਖ਼ਾਨ ਅਤੇ ਬਾਬਾ ਜੀ ਦਰਮਿਆਨ ਭਿਆਨਕ ਯੁੱਧ ਹੋਇਆ। ਬਾਬਾ ਜੀ ਨੇ ਯਕੂਬ ਖ਼ਾਨ ਦੇ ਸਿਰ ਵਿਚ ਏਨੇ ਜ਼ੋਰ ਦੀ ਗੁਰਜ ਮਾਰੀ ਕਿ ਉਹ ਥਾਂ ਹੀ ਢੇਰੀ ਹੋ ਗਿਆ। ਯਕੂਬ ਖ਼ਾਨ ਨੂੰ ਮਰਿਆ ਵੇਖ ਕੇ ਪਠਾਣ ਜਹਾਨ ਖ਼ਾਨ ਸਾਹਮਣੇ ਆਇਆ। ਬਾਬਾ ਜੀ ਅਤੇ ਜਹਾਨ ਖ਼ਾਨ ਦੇ ਲੜਦਿਆਂ ਹੋਇਆਂ ਸਾਂਝੇ ਵਾਰ ਨਾਲ ਦੋਹਾਂ ਦੇ ਸਿਰ ਲੱਥ ਗਏ। ਬਾਬਾ ਜੀ ਦਾ ਸੀਸ ਲੱਥਾ ਵੇਖ ਕੇ ਇਕ ਸਿੰਘ ਨੇ ਆਖਿਆ ਕਿ ਬਾਬਾ ਜੀ ! ਤੁਸੀਂ ਅਰਦਾਸ ਕੀਤੀ ਸੀ ਕਿ ਸੀਸ ਗੁਰੂ ਰਾਮਦਾਸ ਦੇ ਚਰਨਾਂ ਵਿਚ ਭੇਟ ਕਰਨਾ ਹੈ ਤੇ ਹੁਣ ਇਹ ਕੀ ਭਾਣਾ ਵਰਤਾਇਆ ਜੇ ? ਇਹ ਸੁਣ ਕੇ ਬਾਬਾ ਜੀ ਨੇ ਆਪਣਾ ਸੀਸ ਖੱਬੇ ਹੱਥ 'ਤੇ ਰੱਖ ਕੇ ਸੱਜੇ ਹੱਥ ਨਾਲ ਖੰਡਾ ਫੜ ਕੇ ਜ਼ਾਲਮਾਂ ਦੇ ਆਹੂ ਲਾਹੁਣੇ ਸ਼ੁਰੂ ਕਰ ਦਿੱਤੇ। ਦੇਖਣ ਵਾਲੇ ਹੈਰਾਨ ਸਨ। ਜ਼ਾਲਮਾਂ ਨੂੰ ਭਾਜੜਾਂ ਪੈ ਗਈਆਂ। ਉਹ ਕਹਿ ਰਹੇ ਸਨ ਕਿ ਸਿੰਘਾਂ ਦਾ ਜਰਨੈਲ ਬਿਨਾਂ ਸਿਰ ਤੋਂ ਵੀ ਲੜੀ ਜਾ ਰਿਹਾ ਹੈ। ਇਸ ਤਰ੍ਹਾਂ ਭੈਅ-ਭੀਤ ਹੋ ਕੇ ਵੈਰੀ ਨੱਸ ਉੱਠੇ।

ਬਾਬਾ ਜੀ ਜੰਗ ਕਰਦੇ ਕਰਦੇ ਵਧਦੇ ਆਏ ਤੇ ਦਰਬਾਰ ਸਾਹਿਬ ਪ੍ਰਕਰਮਾ ਤਕ ਪਹੁੰਚ ਗਏ। ਸਿੰਘਾਂ ਨੇ ਜਿੱਤ ਦੇ ਜੈਕਾਰੇ ਗੁੰਜਾਏ। ਬੜੀ ਸ਼ਰਧਾ ਨਾਲ ਅਰਦਾਸਾ ਕਰਕੇ ਬਾਬਾ ਜੀ ਨੇ ਸੀਸ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਖੇ ਭੇਟ ਚੜ੍ਹਾਇਆ ਅਤੇ ਸੱਚਖੰਡ ਨੂੰ ਜਾਣਾ ਕੀਤਾ।

*ਕਟਤੇ ਭੀ ਚਲੋ ਗਿਰਤੇ ਭੀ ਚਲੋ ਬਾਜੂ ਭੀ ਬਹੁਤ ਹੈਂ ਸਰ ਭੀ ਬਹੁਤ।*
*ਚਲਤੇ ਭੀ ਚਲਹੁ ਮਰਦ-ਏ-ਕਾਮਲ ਦੀ ਤਰਹ ਮੰਜ਼ਿਲ ਪੇ ਹੀ ਡਾਲੇ ਜਾਏਂਗੇ ਸਰ।*



# ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਭਾਈ ਦਸੌਂਦਾ ਸਿੰਘ ਅਤੇ ਮਾਤਾ ਲੱਛਮੀ ਜੀ ਪਿੰਡ ਲ੍ਹੀਲ (ਨੇੜੇ ਖੇਮਕਰਨ) ਜ਼ਿਲ੍ਹਾ ਅੰਮ੍ਰਿਤਸਰ ਤੋਂ ਹਾਜ਼ਰ ਹੋਏ। ਮਹਾਰਾਜ ਜੀ ਦੇ ਹੁਕਮ ਨਾਲ ਦੋਨੋਂ ਜੀਅ ਗੁਰੂ-ਘਰ ਵਿਚ ਸ਼ਰਧਾ ਭਾਵਨਾ ਨਾਲ ਸੇਵਾ ਕਰਦੇ ਰਹੇ। ਇਹਨਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਮਹਾਰਾਜ ਜੀ ਨੇ ਇਹਨਾਂ ਦੀ ਇੱਛਾ ਅਨੁਸਾਰ ਸੂਰਬੀਰ ਸੰਤ ਸਿਪਾਹੀ ਪੁੱਤਰ ਦਾ ਵਰ ਦਿੱਤਾ। 1745 ਬਿਕ੍ਰਮੀ ਵਿਸਾਖ ਵਦੀ 5 ਨੂੰ ਪਿੰਡ ਲ੍ਹੀਲ ਵਿਖੇ ਸੁੰਦਰ ਸਰੂਪ ਬਾਲਕ ਗੁਰਬਖ਼ਸ਼ ਸਿੰਘ ਜੀ ਨੇ ਜਨਮ ਲਿਆ।

1756 ਬਿਕ੍ਰਮੀ ਨੂੰ 11 ਸਾਲ ਦੀ ਉਮਰ ਵਿਚ ਆਪ ਜੀ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ। 15 ਸਾਲ ਦੀ ਉਮਰ ਵਿਚ ਬਾਬਾ ਜੀ ਦੇ ਮਾਂ ਬਾਪ ਅਨੰਦਪੁਰ ਸਾਹਿਬ ਵਿਚ ਚੜ੍ਹਾਈ ਕਰ ਗਏ। ਆਪ ਜੀ ਨੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪਾਸੋਂ ਗੁਰਬਾਣੀ ਦੇ ਅਰਥ ਪੜ੍ਹ ਕੇ ਗੁਰਮਤਿ ਵਿਦਿਆ ਵਿਚ ਨਿਪੁੰਨਤਾ ਹਾਸਲ ਕਰ ਲਈ ਅਤੇ ਸ਼ਸਤਰ ਵਿਦਿਆ ਵੀ ਗ੍ਰਹਿਣ ਕਰ ਕੇ ਬਾਬਾ ਦੀਪ ਸਿੰਘ ਜੀ ਦੇ ਜਥੇ ਵਿਚ ਸ਼ਾਮਲ ਹੋ ਗਏ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਛੱਡਣ ਸਮੇਂ ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਅਨੰਦਪੁਰ ਸਾਹਿਬ ਰਹਿਣ ਦਾ ਹੁਕਮ ਕੀਤਾ ਕਿ ਏਥੇ ਰਹਿ ਕੇ ਗੁਰਮਤਿ ਦਾ ਪ੍ਰਚਾਰ ਅਤੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਕਰੋ। ਬਾਬਾ ਦੀਪ ਸਿੰਘ ਜੀ ਦੇ ਸ਼ਹੀਦ ਹੋਣ ਪਿੱਛੋਂ ਬਾਬਾ ਗੁਰਬਖ਼ਸ਼ ਸਿੰਘ ਜੀ ਟਕਸਾਲ ਦੇ ਮੁਖੀ ਬਣੇ। ਆਪ ਵੀ ਬਾਬਾ ਦੀਪ ਸਿੰਘ ਜੀ ਵਾਂਗ ਗੁਰਬਾਣੀ ਦੀਆਂ ਪੋਥੀਆਂ ਤੇ ਗੁਟਕੇ ਹੱਥੀਂ ਲਿਖ ਕੇ ਯੋਗ ਸਥਾਨਾਂ 'ਤੇ ਭੇਜਦੇ।

1522 ਬਿਕ੍ਰਮੀ ਨੂੰ ਜਦ ਅਬਦਾਲੀ ਦਸਵੀਂ ਵਾਰ ਹਿੰਦ 'ਤੇ ਚੜ੍ਹ ਕੇ



ਆਇਆ ਤਾਂ ਆਪ ਜੀ ਉਸ ਸਮੇਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਸਨ। ਆਪ ਨੇ ਜਥੇ ਦੇ 30 ਕੁ ਸਿੰਘਾਂ ਸਮੇਤ ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ। ਸੱਤ ਥਾਲ ਸ੍ਰੀ ਹਰਿਮੰਦਰ ਸਾਹਿਬ ਅਤੇ ਪੰਜ ਥਾਲ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕੜਾਹ ਪ੍ਰਸਾਦਿ ਦੀ ਦੇਗ ਕਰਵਾਈ, ਸਿਹਰਾ ਲੈ ਕੇ ਸਿਰ 'ਤੇ ਸਜਾਇਆ ਅਤੇ ਮਹਾਰਾਜ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਕੀਤੀ ਕਿ

*"ਸਤਿਗੁਰ ਸਿਖੀ ਸੰਗ ਨਿਭੈ ਸੀਸ ਕੇਸਨ ਕੇ ਸਾਥ"*

ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਮੁਖਵਾਕ ਲੈ ਕੇ 'ਘੋੜੀਆਂ' ਗੁਰਬਾਣੀ ਦੇ ਸ਼ਬਦ ਸੁਣੇ ਅਤੇ ਸਿੰਘਾਂ ਨੂੰ ਕਿਹਾ ਕਿ ਅੱਜ ਅਸੀਂ ਲਾੜੀ ਮੌਤ ਨੂੰ ਵਿਆਹੁਣ ਚੱਲੇ ਹਾਂ। ਉਧਰੋਂ ਤੁਰਕਾਂ ਨੇ ਵੀ ਹਮਲਾ ਕਰ ਦਿੱਤਾ ਸੀ। ਦੋਹਾਂ ਪਾਸਿਆਂ ਤੋਂ ਖ਼ੂਨ-ਡੋਲ੍ਹਵੀਂ ਲੜਾਈ ਹੋਈ। ਦਸ ਹਜ਼ਾਰੀ ਖ਼ਾਨ ਅਤੇ ਬਾਬਾ ਜੀ ਦਾ ਸਾਂਝਾ ਵਾਰ ਚੱਲਣ ਨਾਲ ਬਾਬਾ ਜੀ ਅਤੇ ਖ਼ਾਨ, ਦੋਹਾਂ ਦੇ ਸਿਰ ਲੱਥ ਗਏ।

*ਜ਼ਰੂਰਤ ਆ ਪੜੀ ਜਬ ਭੀ ਤੋ ਹਮ ਨੇ ਦੀਏ ਬੋਸੇ,*
*ਕਭੀ ਤਲਵਾਰ ਕੇ ਊਪਰ ਕਭੀ ਤਲਵਾਰ ਕੇ ਨੀਚੇ।*

ਬਾਬਾ ਜੀ ਦਾ ਧੜ ਸਿਰ ਤੋਂ ਬਿਨਾਂ ਲੜਨ ਲੱਗਾ, ਜਿਸ ਤੋਂ ਭੈਅ ਖਾ ਕੇ ਤੁਰਕਾਂ ਦੀ ਫ਼ੌਜ ਨੱਸਣ ਲੱਗੀ। ਬਾਬਾ ਜੀ ਨੇ ਬਹੁਤ ਜ਼ਾਲਮਾਂ ਨੂੰ ਮੌਤ ਦੇ ਘਾਟ ਉਤਾਰਿਆ। ਆਖ਼ਰ ਇਕ ਮੁਸਲਮਾਨ ਪੀਰ ਦੇ ਸਲਾਹ ਦੇਣ 'ਤੇ ਸੂਬਾ ਭੇਟਾ ਲੈ ਕੇ ਚਰਨੀਂ ਪਿਆ ਕਿ ਅੱਗੋਂ ਤੋਂ ਕੋਈ ਤੁਰਕ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਨਹੀਂ ਕਰੇਗਾ। ਪਿਛਲੇ ਗੁਨਾਹ ਬਖ਼ਸ਼ਣਾ ਕਰੋ ਤਾਂ ਬਾਬਾ ਜੀ ਦਾ ਧੜ ਸ਼ਾਂਤ ਹੋ ਗਿਆ।

ਬਾਬਾ ਜੀ ਦਾ ਸਸਕਾਰ, ਸਤਿਕਾਰ ਸਹਿਤ ਮਰਿਯਾਦਾ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਕੀਤਾ ਗਿਆ। ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਸ਼ਹੀਦ ਗੰਜ ਸੁਸ਼ੋਭਿਤ ਹੈ। ਆਪ ਜੀ ਸਿੱਖ ਕੌਮ ਦੇ ਇਤਿਹਾਸ ਵਿਚ ਪ੍ਰਮੁੱਖ ਸ਼ਹੀਦਾਂ ਵਿਚੋਂ ਗਿਣੇ ਜਾਂਦੇ ਹਨ। ਆਪ ਜੀ ਕਹਿਣੀ ਤੇ ਕਰਨੀ ਦੇ ਪੂਰੇ, ਰਹਿਤ ਵਿਚ ਪਰਪੱਕ ਅਤੇ ਸੰਤ ਸਿਪਾਹੀ ਸਨ।

*ਉਨ੍ਹੇਂ ਯਿਹ ਫ਼ਿਕਰ ਹੈ ਹਰ ਦਮ ਕਿ ਤਰਜ਼ੇ-ਜ਼ਫ਼ਾ ਕਯਾ ਹੈ।*
*ਹਮੇਂ ਯਿਹ ਸ਼ੌਕ ਹੈ ਦੇਖੇਂ ਸਿਤਮ ਕੀ ਇੰਤਹਾ ਕਯਾ ਹੈ।*

# ਗਿਆਨੀ ਭਾਈ ਸੂਰਤ ਸਿੰਘ ਜੀ

ਭਾਈ ਸੂਰਤ ਸਿੰਘ ਜੀ ਦਾ ਜਨਮ ਪਿੰਡ ਚੰਨਯੋਟ ਜ਼ਿਲ੍ਹਾ ਝੰਗ (ਪਾਕਿਸਤਾਨ) ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਰਾਮ ਚੰਦ ਸੀ, ਜਿਨ੍ਹਾਂ ਦਾ ਅੰਮ੍ਰਿਤ ਛਕਣ ਤੋਂ ਬਾਅਦ ਨਾਮ ਭਾਈ ਰਾਮ ਸਿੰਘ ਰੱਖਿਆ ਗਿਆ। ਭਾਈ ਰਾਮ ਸਿੰਘ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਪਾਸੋਂ ਗੁਰਬਾਣੀ ਦੀ ਸੰਥਿਆ ਲਈ ਅਤੇ ਝੰਗ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਲੱਗੇ ਪਰ ਮੁਲਤਾਨ ਦਾ ਹਾਕਮ ਆਪ ਜੀ ਦੇ ਖ਼ਿਲਾਫ਼ ਮਾੜੇ ਵਿਚਾਰ ਰੱਖਣ ਲੱਗਾ, ਜਿਸ ਕਾਰਨ ਆਪ ਭਾਈ ਸੂਰਤ ਸਿੰਘ ਸਮੇਤ ਅੰਮ੍ਰਿਤਸਰ ਆ ਗਏ।

ਭਾਈ ਸੂਰਤ ਸਿੰਘ ਜੀ ਕੁਝ ਸਮਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਵੀ ਰਹੇ ਅਤੇ ਅੰਮ੍ਰਿਤ ਵੀ ਗੁਰੂ ਸਾਹਿਬਾਂ ਪਾਸੋਂ ਹੀ ਛਕਿਆ। ਆਪ ਨੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ ਪਾਸੋਂ ਗੁਰਬਾਣੀ ਦੇ ਅਰਥ ਗ੍ਰਹਿਣ ਕਰਕੇ ਗੁਰਮਤਿ ਦੇ ਵੱਡੇ ਵਿਦਵਾਨ ਦੀ ਪਦਵੀ ਪ੍ਰਾਪਤ ਕੀਤੀ ਤੇ ਸੰਗਤਾਂ ਪਾਸੋਂ ਬਹੁਤ ਸਤਿਕਾਰ ਤੇ ਅਦਬ ਪ੍ਰਾਪਤ ਕੀਤਾ। ਆਪ ਗਿਆਨੀ ਦੇ ਨਾਮ ਨਾਲ ਜਾਣੇ ਜਾਂਦੇ ਸਨ। ਆਪ ਫ਼ਾਰਸੀ, ਉਰਦੂ ਅਤੇ ਹਿੰਦੀ ਦੇ ਵੀ ਭਾਰੀ ਵਿਦਵਾਨ ਸਨ। ਆਪ ਕਾਫ਼ੀ ਸਮਾਂ ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕੇ ਕਥਾ ਦਾ ਪ੍ਰਵਾਹ ਚਲਾਉਂਦੇ ਰਹੇ ਅਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੰਥਿਆ ਕਰਾਉਂਦੇ ਰਹੇ।

ਆਪ ਨੇ ਜੋ ਕਥਾ ਵਾਰਤਾ ਭਾਈ ਮਨੀ ਸਿੰਘ ਜੀ ਪਾਸੋਂ ਸੁਣੀ ਉਸ ਨੂੰ ਲਿਖਤੀ ਰੂਪ ਦਿੱਤਾ ਅਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਵੀ ਆਪ ਜੀ ਨੇ ਹੀ ਵਿਸਾਖ ਸੁਦੀ 3 ਨੂੰ ਕੀਤਾ। ਆਪ ਜੀ ਨੂੰ ਸਰਬ ਗੁਣਾ ਦੇ ਸੁਖ ਸਾਗਰ ਤੇ ਮਹਾਨ ਵਿਦਵਾਨ ਹੋਣ ਦੇ ਨਾਤੇ ਸਿੱਖ ਕੌਮ ਦੇ ਇਤਿਹਾਸ ਵਿਚ ਬਹੁਤ ਹੀ ਸਨਮਾਨਯੋਗ ਹਸਤੀ ਮੰਨਿਆ ਗਿਆ ਹੈ।





# ਭਾਈ ਗੁਰਦਾਸ ਸਿੰਘ ਜੀ

ਭਾਈ ਸੂਰਤ ਸਿੰਘ ਜੀ ਦੇ ਵੱਡੇ ਸਪੁੱਤਰ ਭਾਈ ਗੁਰਦਾਸ ਸਿੰਘ ਜੀ ਦਾ ਜਨਮ 1825 ਬਿਕ੍ਰਮੀ ਨੂੰ ਹੋਇਆ। ਆਪ ਬਹੁਤ ਹੀ ਮਹਾਨ ਵਿਦਵਾਨ ਸਨ। ਭਾਈ ਸੂਰਤ ਸਿੰਘ ਜੀ ਦੇ ਸੱਚਖੰਡ ਜਾਣ ਤੋਂ ਬਾਅਦ ਟਕਸਾਲ ਦੇ ਮੁਖੀ ਬਣੇ ਅਤੇ ਸ੍ਰੀ ਹਰਿਮੰਦਰ ਸਾਹਿਬ ਰਹਿ ਕੇ ਗੁਰਬਾਣੀ ਦੇ ਅਰਥ ਪੜ੍ਹਾਉਣ ਅਤੇ ਕਥਾ ਕਰਨ ਦੀ ਸੇਵਾ ਕਰਦੇ ਰਹੇ। ਆਪ ਜੀ ਦੀ ਸਿੱਖ ਜਗਤ ਨੂੰ ਬਹੁਤ ਵੱਡੀ ਦੇਣ ਹੈ।

ਆਪ ਜੀ ਦਾ ਪੁੱਤਰ ਸ਼ੇਰ ਸਿੰਘ ਜੰਗ ਦੌਰਾਨ ਸ਼ਹੀਦ ਹੋ ਗਿਆ। ਕਿਸੇ ਨੇ ਪੁੱਛਿਆ ਕਿ ਤੁਹਾਡੇ ਚਿੱਤ ਦੀ ਕੀ ਅਵਸਥਾ ਹੈ ? ਤਾਂ ਭਾਈ ਗੁਰਦਾਸ ਸਿੰਘ ਜੀ ਨੇ ਬਚਨ ਬੋਲੇ :

*ਜਬ ਲਗੁ ਮੋਹ ਮਗਨ ਸੰਗਿ ਮਾਇ ॥*
*ਤਬ ਲਗੁ ਧਰਮਰਾਇ ਦੇਇ ਸਜਾਇ ॥*

# ਗਿਆਨੀ ਭਾਈ ਸੰਤ ਸਿੰਘ ਜੀ

ਭਾਈ ਗੁਰਦਾਸ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਅਦ ਉਹਨਾਂ ਦੇ ਛੋਟੇ ਭਰਾ ਗਿਆਨੀ ਭਾਈ ਸੰਤ ਸਿੰਘ ਜੀ ਨੂੰ ਦਮਦਮੀ ਟਕਸਾਲ ਦੇ ਜਥੇਦਾਰ ਹੋਣ ਦਾ ਮਾਣ ਪ੍ਰਾਪਤ ਹੋਇਆ। ਆਪ ਜੀ ਗਿਆਨੀ ਸੁਰਤ ਸਿੰਘ ਜੀ ਦੇ ਛੋਟੇ ਸਪੁੱਤਰ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਤੇ ਅਰਥ ਆਪ ਜੀ ਨੇ ਆਪਣੇ ਪਿਤਾ ਗਿਆਨੀ ਭਾਈ ਸੁਰਤ ਸਿੰਘ ਜੀ ਅਤੇ ਵੱਡੇ ਭਰਾ ਗਿਆਨੀ ਭਾਈ ਗੁਰਦਾਸ ਸਿੰਘ ਜੀ ਪਾਸੋਂ ਪੜ੍ਹੇ। ਬਿਕ੍ਰਮੀ 1847 ਤੋਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਆਏ ਹੋਏ ਮੁਖਵਾਕ ਦੀ ਕਥਾ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਕਰਿਆ ਕਰਦੇ ਸਨ। ਜਦ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਕਥਾ ਕਰਦੇ ਤਾਂ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਪ੍ਰਕਾਸ਼ ਕਰਦੇ।

ਗਿਆਨੀ ਸੰਤ ਸਿੰਘ ਜੀ ਨੂੰ ਮਹਾਂ-ਕਵੀ ਭਾਈ ਸੰਤੋਖ ਸਿੰਘ ਜੀ ਤੇ ਕਵਿ ਮੇਘ ਸਿੰਘ ਜੀ ਦੇ ਵਿਦਿਆ ਉਸਤਾਦ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਆਪ ਬੜੇ ਮਹਾਨ ਵਿਦਵਾਨ, ਅਕਾਲ ਪੁਰਖ ਦੇ ਸੱਚੇ ਉਪਾਸ਼ਕ, ਸੰਤ ਪ੍ਰੇਮੀ ਤੇ ਸ੍ਰੇਸ਼ਟ ਮਹਾਂਪੁਰਖ ਸਨ। ਆਪ ਜੀ ਦਾ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਉਪਰ ਪੂਰਨ ਅਧਿਕਾਰ ਸੀ। ਆਪ ਜੀ ਜਦ ਕਥਾ ਕਰਦੇ ਸਨ ਤਾਂ ਬਹੁਤ ਸ਼ੋਭਦੇ ਸਨ। ਸਿਰ ਉਪਰ ਸੁੰਦਰ ਦਸਤਾਰਾ, ਸੁੰਦਰ ਮੁਖ, ਜਤ ਸਤ ਵਿਚ ਪਰਪੱਕ, ਗੋਲ ਦਾਹੜਾ ਤੇ ਗਲ ਵਿਚ ਚੋਲਾ ਸ਼ੋਭਦਾ ਬਹੁਤ ਸੁਹਾਵਣਾ ਲੱਗਦਾ।

ਇਕ ਦਿਨ ਮਹਾਰਾਜਾ ਰਣਜੀਤ ਸਿੰਘ ਜੀ ਨੇ ਭਾਈ ਸਾਹਿਬ ਜੀ ਦੀ ਸ੍ਰੀ ਦਰਬਾਰ ਸਾਹਿਬ ਜੀ ਦੀ ਕਥਾ ਦਾ ਨੇਮ ਸੁਣ ਕੇ ਪ੍ਰੀਖਿਆ ਲੈਣੀ ਚਾਹੀ। ਆਪਣੇ ਦੋ ਨੌਕਰ ਰਾਮ ਬਾਗ ਤੋਂ ਭੇਜੇ ਕਿ ਮੇਰੇ ਵੱਲੋਂ ਬੇਨਤੀ ਕਰ



ਕੇ ਗਿਆਨੀ ਜੀ ਨੂੰ ਲੈ ਆਵੋ। ਉਹਨਾਂ ਨੇ ਭਾਈ ਸਾਹਿਬ ਨੂੰ ਮਹਾਰਾਜੇ ਦੇ ਬੁਲਾਉਣ ਦੀ ਬੇਨਤੀ ਕੀਤੀ। ਭਾਈ ਸਾਹਿਬ ਜੀ ਨੇ ਉਹਨਾਂ ਨੂੰ ਬੜੇ ਆਦਰ ਨਾਲ ਬਿਠਾ ਲਿਆ। ਥੋੜ੍ਹੇ ਸਮੇਂ ਬਾਅਦ ਦੋ ਨੌਕਰ ਹੋਰ ਆਏ, ਗਿਆਨੀ ਜੀ ਇਹਨਾਂ ਨੂੰ ਵੀ ਨਾਲ ਲੈ ਕੇ ਦਰਬਾਰ ਸਾਹਿਬ ਕਥਾ ਕਰਨ ਚਲੇ ਗਏ। ਇੰਨੇ ਚਿਰ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਵੀ ਪਹੁੰਚ ਗਏ ਤੇ ਆਪ ਜੀ ਦੀ ਸ੍ਰੀ ਦਰਬਾਰ ਸਾਹਿਬ ਦੀ ਕਥਾ ਦਾ ਦ੍ਰਿੜ੍ਹ ਨਿਯਮ ਜਾਣ ਕੇ ਬਹੁਤ ਪ੍ਰਸੰਨ ਹੋਏ।

ਆਪ ਜੀ ਜਿਥੇ ਟਕਸਾਲ ਦੇ ਮੁਖੀ ਸਨ, ਉਥੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਵੀ ਸਨ। ਜਿਸ ਤਰ੍ਹਾਂ ਰਾਜਾ ਯਾਤਰਾ ਕਰਦੇ ਸਮੇਂ ਪਰਜਾ ਦਾ ਦੁੱਖ ਸੁੱਖ ਸੁਣਦਾ ਹੈ, ਇਸੇ ਤਰ੍ਹਾਂ ਆਪ ਜੀ ਹਰੇਕ ਦੇ ਦੁੱਖ ਸੁੱਖ ਵਿਚ ਭਾਈਵਾਲ ਹੁੰਦੇ। ਉਪਰੰਤ ਇਕਾਂਤ ਹੋ ਕੇ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਦੀ ਸੇਵਾ ਕਰਦੇ। ਕਬੂਤਰਾਂ ਦੀਆਂ ਵਿੱਠਾਂ ਆਪਣੇ ਹੱਥੀਂ ਚੁੱਕਦੇ, ਡਿੱਗੇ ਕੇਸ ਇਕੱਠੇ ਕਰ ਕੇ ਸਸਕਾਰ ਕਰਦੇ। ਆਪਣੇ ਹੱਥੀਂ ਸ਼ਰਧਾ ਭਾਵਨਾ ਨਾਲ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਬਾਰ ਦੀ ਸੇਵਾ ਕਰਦੇ। ਆਪ ਜੀ ਇਤਨੇ ਨਿਸ਼ਚੇਵੰਤ, ਭਜਨੀਕ ਤੇ ਨਿਯਮ ਦੇ ਪੱਕੇ ਸਨ ਕਿ ਇਕ ਦਿਨ ਆਪ ਜੀ ਦਾ ਪੋਤਰਾ ਚੜ੍ਹਾਈ ਕਰ ਗਿਆ ਤਾਂ ਉਸ ਦਿਨ ਵੀ ਆਪ ਨੇ ਕਥਾ ਦਾ ਨਿਯਮ ਨਿਭਾਇਆ।

ਮਹਾਰਾਜਾ ਰਣਜੀਤ ਸਿੰਘ ਇਕ ਵਾਰੀ ਜੰਗ ਵਿੱਚ ਜ਼ਖ਼ਮੀ ਹੋ ਕੇ ਖਾਈ ਵਿਚ ਡਿੱਗ ਪਏ, ਮਹਾਰਾਜੇ ਨੂੰ ਖਾਈ ਵਿਚੋਂ ਕੱਢ ਕੇ ਗਿਆਨੀ ਜੀ ਆਪਣੀ ਪਿੱਠ 'ਤੇ ਚੁੱਕ ਕੇ ਕਿਲ੍ਹੇ ਵਿਚ ਲਿਆਏ। ਇਸ ਅਹਿਸਾਨ ਨੂੰ ਮਹਾਰਾਜੇ ਨੇ ਸਾਰੀ ਉਮਰ ਯਾਦ ਰੱਖਿਆ। ਆਪ ਜੀ ਸ਼ਹਿਜ਼ਾਦੇ ਕੰਵਰ ਨੌਨਿਹਾਲ ਸਿੰਘ ਦੇ ਵੀ ਉਸਤਾਦ ਸਨ। ਆਪ ਜੀ ਨੇ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਪ੍ਰੇਰ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਉਪਰ ਸੋਨਾ ਲਗਵਾਉਣ ਦੀ ਸੇਵਾ ਆਪਣੀ ਨਿਗਰਾਨੀ ਹੇਠ ਕਰਵਾਈ।

ਆਪ ਜੀ ਨੇ ਭਾਈ ਦੇਸਾ ਸਿੰਘ ਨੂੰ ਪ੍ਰੇਰ ਕੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਦੋਹਾਂ ਨਿਸ਼ਾਨ ਸਾਹਿਬਾਂ ਉਪਰ ਸੋਨਾ ਚੜ੍ਹਾਇਆ। ਸੇਵਾ ਸਿਮਰਨ ਤੇ ਰਹਿਤ ਵਿਚ ਪ੍ਰਪੱਕ ਜ਼ਿੰਦਗੀ ਦੀ ਮਿਸਾਲ ਨੂੰ ਸਾਕਾਰ ਕਰਨ ਵਾਲੇ ਭਾਈ ਸੰਤ ਸਿੰਘ ਜੀ ਨੂੰ ਕਵੀ ਮੇਘ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਬਿਆਸ ਤੇ ਜਨਕ ਦੇ ਸਮਾਨ ਵਿਦਵਾਨ, ਭੀਸ਼ਮ ਦੇ ਸਮਾਨ ਧੀਰ ਤੇ ਬਲਵਾਨ ਕਿਹਾ ਜਾਂਦਾ ਸੀ। ਮਹਾਨ ਵਿਦਵਤਾ ਦੀ ਅਮਿੱਟ ਛਾਪ ਛੱਡ ਕੇ ਆਪ ਜੀ ਨੇ ਹਾੜ੍ਹ ਸੁਦੀ 8 ਬਿਕ੍ਰਮੀ ਸੰਮਤ 1889 ਨੂੰ ਸੱਚਖੰਡ ਪਿਆਨਾ ਕੀਤਾ। ਆਪ ਜੀ ਦੇ ਤਿੰਨ ਸਪੁੱਤਰ ਹੋਏ ਹਨ—ਭਾਈ ਦੇਵਾ ਸਿੰਘ, ਭਾਈ ਗੁਰਮੁਖ ਸਿੰਘ ਤੇ ਭਾਈ ਜੋਧ ਸਿੰਘ ਜੀ। ਆਪ ਜੀ ਤੋਂ ਬਾਅਦ ਆਪ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਬਣੇ।

# ਸੰਤ ਦਯਾ ਸਿੰਘ ਜੀ

ਗਿਆਨੀ ਸੰਤ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਅਦ ਆਪ ਜੀ ਦਮਦਮੀ ਟਕਸਾਲ ਵਰਗੀ ਮਹਾਨ ਸੰਪ੍ਰਦਾਇ ਦੇ ਮੁਖੀ ਬਣੇ। ਆਪ ਪੂਰਨ ਟਕਸਾਲੀ ਅਰਥਾਂ ਨਾਲ ਕਥਾ ਕਰਦੇ ਤੇ ਦਰਬਾਰ ਸਾਹਿਬ ਜੀ ਦੀਆਂ ਪ੍ਰਕਰਮਾਂ ਵਿਚ ਹੀ ਗੁਰਬਾਣੀ ਦੀ ਸੰਥਿਆ ਅਤੇ ਅਰਥ ਵਿਦਿਆਰਥੀਆਂ ਨੂੰ ਪੜ੍ਹਾਉਂਦੇ। ਆਪ ਜੀ ਪਾਸੋਂ ਗੁਰਬਾਣੀ ਦੀ ਸੰਥਿਆ ਲੈ ਕੇ ਅਨੇਕਾਂ ਹੀ ਕਥਾਕਾਰ, ਪ੍ਰਚਾਰਕ, ਗਿਆਨੀ ਤੇ ਅਖੰਡ ਪਾਠੀ ਬਣੇ, ਜਿਨ੍ਹਾਂ ਨੇ ਗੁਰਮਤਿ ਦਾ ਬਹੁਤ ਭਾਰੀ ਪ੍ਰਚਾਰ ਕੀਤਾ। ਆਪ ਜੀ ਦੇ ਮੁੱਖ ਵਿਦਿਆਰਥੀਆਂ ਵਿਚੋਂ ਗਿਆਨੀ ਭਗਵਾਨ ਸਿੰਘ ਜੀ ਪ੍ਰਸਿੱਧ ਹੋਏ ਹਨ ਜਿਨ੍ਹਾਂ ਨੇ ਗੁਰਬਾਣੀ ਦੇ ਟੀਕੇ ਕੀਤੇ ਅਤੇ ਟਕਸਾਲ ਦੇ ਜਥੇਦਾਰ ਦੀ ਸੇਵਾ ਆਪ ਜੀ ਤੋਂ ਬਾਅਦ ਸੰਭਾਲੀ।

ਇਕ ਵਾਰੀ ਭਾਈ ਦਯਾ ਸਿੰਘ ਜੀ ਦੇ ਸਪੁੱਤਰ ਪਾਸੋਂ ਕਰਮਾਂ ਕਰਕੇ ਭੈੜੀ ਸੰਗਤ ਕਰਨ ਕਰਕੇ ਖ਼ੂਨ ਹੋ ਗਿਆ ਤਾਂ ਨਿਆਂ ਕਰਨ ਵਾਲਿਆਂ ਨੇ ਬਾਬਾ ਦਯਾ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਨਿਆਂ ਅਨੁਸਾਰ ਤਾਂ ਤੁਹਾਡੇ ਪੁੱਤਰ ਨੂੰ ਫਾਂਸੀ ਦੀ ਸਜ਼ਾ ਮਿਲਦੀ ਹੈ, ਅੱਗੇ ਜਿਵੇਂ ਤੁਹਾਡਾ ਹੁਕਮ ਹੋਵੇ, ਤਿਵੇਂ ਕਰੀਏ। ਤਦੋਂ ਬਾਬਾ ਜੀ ਨੇ ਬਚਨ ਕੀਤਾ ਕਿ "ਜਿਵੇਂ ਨਿਆਂ ਦਾ ਫ਼ੈਸਲਾ ਹੈ ਕਰ ਦੇਵੋ, ਮੈਨੂੰ ਵਿਚ ਨਾ ਲਵੋ।" ਤਦ ਫਾਂਸੀ ਦਿੱਤੀ ਗਈ ਤਾਂ ਬਾਬਾ ਜੀ ਨੇ ਸਤਿਗੁਰਾਂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਪੁੱਤਰ ਦਾ ਮੋਹ ਨਹੀਂ ਕੀਤਾ। ਹੰਕਾਰ ਤਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਪਹਿਲਾਂ ਹੀ ਨਾਸ ਹੋ ਗਿਆ ਸੀ, ਫੇਰ ਆਪਣੀ ਨੂੰਹ ਨੂੰ ਬੁਲਾ ਕੇ ਕਿਹਾ, "ਹੇ ਪੁੱਤਰੀ, ਤੇਰਾ ਸੁਆਮੀ ਤਾਂ ਚੜ੍ਹਾਈ ਕਰ ਗਿਆ ਹੈ, ਜੇ ਤੂੰ ਸੰਸਾਰਕ ਸੁੱਖ ਲੈਣੇ ਹਨ ਤਾਂ ਸਾਡੇ ਕੋਲੋਂ ਜਾ ਸਕਦੀ ਹੈਂ ਪਰ ਜੇ ਸਤਿਗੁਰਾਂ ਦੀ ਖ਼ੁਸ਼ੀ ਲੈਣੀ ਹੈ ਤਾਂ ਘੁੰਡ ਚੁੱਕ ਕੇ ਲੰਗਰ ਦੀ ਸੇਵਾ ਕਰੋ, ਪੀਸੋ, ਪਕਾਓ ਅਤੇ ਸਤਿਗੁਰਾਂ ਦੀਆਂ ਸੰਗਤਾਂ ਨੂੰ ਛਕਾਓ ਅਤੇ ਸਾਡੇ ਕੋਲ ਰਹੁ।" ਬਾਬਾ ਜੀ ਦੇ ਇਹ ਬਚਨ ਸੁਣ ਕੇ ਨੂੰਹ ਨੇ ਸੰਸਾਰਕ



ਮੋਹ ਤਿਆਗ ਦਿੱਤਾ ਅਤੇ ਸੰਗਤ ਦੀ ਸੇਵਾ ਵਿਚ ਜੁੱਟ ਪਈ। ਬਾਬਾ ਜੀ ਦੀ ਸੰਗਤ ਕਾਰਨ ਸਿਰਫ਼ ਆਪ ਜੀ ਦੀ ਨੂੰਹ ਹੀ ਨਹੀਂ, ਜਿਹੜਾ ਵੀ ਸੰਗਤ ਕਰਦਾ, ਉਸ ਦਾ ਸੰਸਾਰਕ ਮੋਹ ਨਾਸ ਹੋ ਜਾਂਦਾ।

ਸੰਤ ਦਯਾ ਸਿੰਘ ਜੀ ਬਹੁਤ ਹੀ ਭਜਨੀਕ ਅਤੇ ਮਹਾਨ ਗੁਰਮੁਖ ਪਿਆਰੇ ਸਨ। ਆਪ ਨੇ ਰਹਿਤ ਵਿਚ ਪ੍ਰਪੱਕ ਰਹਿ ਕੇ ਬੰਦਗੀ ਦੇ ਨਾਲ ਨਾਲ ਪ੍ਰਚਾਰ ਕਰਕੇ ਆਪਣੇ ਇਲਾਕੇ ਵਿਚ ਬੇਅੰਤ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਲੋਕ ਬਾਬਾ ਜੀ ਦੀ ਵਡਿਆਈ ਕਰਦੇ ਕਹਿੰਦੇ ਕਿ ਔਰੰਗਜ਼ੇਬ ਨੇ ਤਲਵਾਰ ਦੇ ਜ਼ੋਰ ਨਾਲ ਇਤਨੇ ਮੁਸਲਮਾਨ ਨਹੀਂ ਬਣਾਏ ਹੋਣੇ ਜਿਤਨੇ ਆਪ ਨੇ ਆਪਣੀ ਕਹਿਣੀ, ਕਰਨੀ ਅਤੇ ਪਵਿੱਤਰ ਉਪਦੇਸ਼ ਨਾਲ ਸਿੰਘ ਸਜਾਏ। ਸੰਗਤਾਂ ਆਪ ਜੀ ਨੂੰ ਪਿਆਰ ਨਾਲ 'ਦਿਜਬਰ' ਕਹਿ ਕੇ ਬੁਲਾਇਆ ਕਰਦੀਆਂ।



# ਸੰਤ ਗਿਆਨੀ ਭਗਵਾਨ ਸਿੰਘ ਜੀ

ਆਪ ਜੀ ਨੇ ਸੰਤ ਬਾਬਾ ਦਯਾ ਸਿੰਘ ਜੀ ਤੋਂ ਗੁਰਬਾਣੀ ਦੇ ਅਰਥ, ਵਿਦਾਂਤ ਤੇ ਹੋਰ ਧਰਮਾਂ ਦੇ ਗ੍ਰੰਥਾਂ ਦਾ ਗਿਆਨ ਪ੍ਰਾਪਤ ਕੀਤਾ ਅਤੇ ਉਹਨਾਂ ਦੇ ਸੱਚਖੰਡ ਗਮਨ ਤੋਂ ਬਾਅਦ ਦਮਦਮੀ ਟਕਸਾਲ ਦੇ ਮੁਖੀ ਬਣੇ। ਆਪ ਜੀ ਨੇ ਗੁਰਮਤਿ ਦਾ ਬਹੁਤ ਭਾਰੀ ਪ੍ਰਚਾਰ ਕੀਤਾ। ਆਪ ਜੀ ਮਜੀਠੀਆ ਬੁੰਗੇ ਵਿਚ ਨਿਵਾਸ ਰੱਖਦੇ ਸਨ।

ਸੰਤ ਗਿਆਨੀ ਭਗਵਾਨ ਸਿੰਘ ਜੀ ਸਦਾ ਨਾਮ ਬਾਣੀ ਵਿਚ ਲਿਵਲੀਨ, ਮਾਇਆ ਤੋਂ ਨਿਰਲੇਪ ਅਤੇ ਰਹਿਤ ਵਿਚ ਪ੍ਰਪੱਕ ਰਹਿੰਦੇ ਸਨ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕੇ ਸੈਂਕੜੇ ਹੀ ਕਥਾ ਵਾਚਕ, ਪ੍ਰਚਾਰਕ ਅਤੇ ਅਖੰਡ ਪਾਠੀ ਬਣਾਏ। ਇਹਨਾਂ ਦੇ ਪ੍ਰਮੁੱਖ ਵਿਦਿਆਰਥੀਆਂ ਵਿਚੋਂ ਸੰਤ ਹਰਨਾਮ ਸਿੰਘ, ਸੰਤ ਫ਼ਤਹਿ ਚੰਦ ਤੇ ਸੰਤ ਅਮੀਰ ਸਿੰਘ ਜੀ ਪ੍ਰਮੁੱਖ ਹੋਏ ਹਨ। ਸੰਤ ਅਮੀਰ ਸਿੰਘ ਜੀ ਬਾਅਦ ਵਿਚ ਭਾਈ ਮਨੀ ਸਿੰਘ ਜੀ ਦੀ ਤੋਰੀ ਹੋਈ ਅੰਮ੍ਰਿਤਸਰ ਦੀ ਟਕਸਾਲ ਦੇ ਮੁਖੀ ਹੋਏ, ਜੋ ਕਿ ਬਹੁਤ ਭਜਨੀਕ ਵਿਦਵਾਨ ਹੋਏ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕੀਤਾ ਹੈ।

ਆਪ ਜੀ ਬਹੁਤ ਮਹਾਨ ਕਥਾਕਾਰ ਤੇ ਕਵੀ ਸਨ। ਆਪ ਜੀ ਦੀ ਭਾਸ਼ਾ ਬੜੀ ਸਰਲ ਤੇ ਭਾਵੁਕ ਹੈ। ਆਪ ਜੀ ਨੇ ਭਗਤਾਂ ਦੀ ਬਾਣੀ ਦਾ ਸਤਿਕਾਰ ਕਰਦਿਆਂ ਤੇ ਬਹੁਤ ਭਾਰੀ ਉੱਦਮ ਕਰਦਿਆਂ ਭਗਤਾਂ ਦੀ ਬਾਣੀ ਦਾ ਟੀਕਾ ਦੋ ਭਾਗਾਂ ਵਿਚ ਛਪਵਾਇਆ। ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਗੁਰੂ ਸਾਹਿਬਾਨਾਂ ਨੂੰ ਅਕਾਲ ਪੁਰਖ ਵਾਹਿਗੁਰੂ ਦੇ ਪ੍ਰਤੱਖ ਅਵਤਾਰ ਮੰਨਿਆ ਹੈ।

ਆਪ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਮੱਧ ਸੇ ਭਗਤਾਂ ਦੀ ਬਾਣੀ' ਦਾ ਸੰਪ੍ਰਦਾਇ ਸੰਗ੍ਰਹਿ ਟੀਕਾ ਦੋ ਭਾਗਾਂ ਵਿਚ ਛਪਵਾਇਆ। ਇਹਨਾਂ ਵੱਲੋਂ ਭਗਤਾਂ ਦੀ ਬਾਣੀ ਦਾ ਟੀਕਾ ਪਹਿਲਾ ਭਾਗ ਸੰਮਤ ਨਾਨਕਸ਼ਾਹੀ



428, ਮੁਤਾਬਿਕ 1897 ਈਸਵੀ ਨੂੰ ਐਂਗਲੋ ਸੰਸਕ੍ਰਿਤ ਪ੍ਰੈਸ ਲਾਹੌਰ ਵਿਚ, ਰਾਮ ਚੰਦ ਮਾਨਕ ਟਾਹਲਾ ਦੇ ਅਧਿਕਾਰ ਨਾਲ ਛਪਿਆ, ਭਾਈ ਗੁਰਮੁਖ ਸਿੰਘ ਸਿਢਾਣਾ, ਬਾਜ਼ਾਰ ਮਾਈ ਸੇਵਾਂ ਨੇ ਛਾਪਣ ਦੀ ਸੇਵਾ ਕੀਤੀ। ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਟੀਕਾ ਕਰਨ ਦਾ ਕਾਰਨ ਦੱਸਿਆ ਹੈ ਕਿ ਬਹੁਤ ਹੀ ਸੰਗਤਾਂ ਨੇ ਆਗਿਆ ਦਿੱਤੀ ਕਿ ਸ੍ਰੀ ਭਗਤ ਬਾਣੀ ਤੇ ਅਗਾਧਿ ਹੈ ਇਸ ਦਾ ਟੀਕਾ ਕਰੋ। ਇਸ ਲਈ ਦਾਸ ਨੇ ਟੀਕਾ ਕਰਨਾ ਉਚਿਤ ਸਮਝਿਆ ਹੈ। ਜੈਸੇ ਗੁਰੂ ਜੀ ਦੀ ਬਾਣੀ ਦਾ ਅੰਤ ਨਹੀਂ, ਐਸੇ ਹੀ ਭਗਤਾਂ ਕੀ ਬਾਣੀ ਵੀ ਬੇਅੰਤ ਹੈ। ਮੈਨੂੰ ਕੋਈ ਵਿਸ਼ੇਸ਼ ਸੂਝ ਨਹੀਂ ਹੈ, ਪਰੰਤੂ ਜੋ ਜੋ ਸੰਪ੍ਦਾਈ ਅਰਥ ਸੁਨਾ ਹੈ ਸੋਈ ਲਿਖ ਕੇ ਸਭ ਸੰਗਤਾਂ ਵਾਸਤੇ ਛਪ ਜਾਏ, ਅੱਛਾ ਕਾਮ ਹੈ।" ਸਫ਼ਾ ਨੰਬਰ 9 'ਤੇ ਲਿਖਦੇ ਹਨ, "ਮੇਰੀ ਅਕਲ ਤੁੱਛ ਹੈ ਗੁਰੂ ਜੀ ਦੀ ਕ੍ਰਿਪਾ ਸੇ ਜਿਤਨਾ ਸੁਣਿਆ ਹੈ ਸੰਪ੍ਦਾ ਅਰਥ ਤਿਸ ਕੋ ਪ੍ਰਗਟ ਕਰਤਾ ਹੂੰ। ਗੁਰੂ ਜੀ ਸਹਾਇਤਾ ਕਰ ਕੇ ਪਾਰ ਕਰਨਗੇ ਇਸ ਸੰਸਾਰ ਸਮੁੰਦਰ ਸੇ।" ਆਪ ਜੀ ਨੇ ਲਿਖਤੀ ਰੂਪ ਵਿਚ ਕੌਮ ਨੂੰ ਬਹੁਤ ਵੱਡੀ ਦੇਣ ਦਿੱਤੀ ਹੈ।



# ਸੰਤ ਹਰਨਾਮ ਸਿੰਘ ਜੀ ਬੇਦੀ

ਪੰਜਾਬ ਦੀ ਧਰਤੀ ਇਤਿਹਾਸਕ ਯਾਦਗਾਰਾਂ ਦੀ ਭਰੀ ਹੋਈ ਹੈ। ਇਸ ਧਰਤੀ ਨੂੰ ਇਸ ਗੱਲ ਦਾ ਮਾਣ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਲਾਏ ਹੋਏ ਸਿੱਖੀ ਦੇ ਬੂਟੇ ਨੂੰ ਖਿੜਦਾ ਰੱਖਣ ਲਈ ਇਸ ਪਵਿੱਤਰ ਧਰਤੀ 'ਤੇ ਅਨੇਕਾਂ ਸੰਤਾਂ, ਮਹਾਤਮਾਂ, ਸੂਰਬੀਰ ਯੋਧਿਆਂ, ਦਾਨੀਆਂ ਅਤੇ ਮਹਾਂਪੁਰਖਾਂ ਨੇ ਜਨਮ ਲਿਆ। ਸਿੱਖ ਇਤਿਹਾਸ ਵਿਚ ਜਿਥੇ ਸੰਤਾਂ ਮਹਾਂਪੁਰਖਾਂ ਯੋਧਿਆਂ ਦੀਆਂ ਮਹਾਨ ਕੁਰਬਾਨੀਆਂ ਦਰਜ ਹਨ, ਉਥੇ ਇਕ ਲੜੀ ਦਮਦਮੀ ਟਕਸਾਲ ਦੇ ਗੁਰਮਤਿ ਵਿਦਿਆ ਦੇ ਵਿਦਵਾਨਾਂ ਦੀ ਹੈ, ਜਿਨ੍ਹਾਂ ਨੂੰ ਗਿਆਨੀ ਕਿਹਾ ਜਾਂਦਾ ਹੈ। ਇਸੇ ਹੀ ਲੜੀ ਵਿਚੋਂ ਦਮਦਮੀ ਟਕਸਾਲ ਦੇ ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ ਮਹਾਂਪੁਰਖ ਪੈਦਾ ਹੋਏ।

ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ ਨੇ ਦਮਦਮੀ ਟਕਸਾਲ ਦੇ ਸੰਚਾਲਕ, ਨਾਮ ਬਾਣੀ ਦੇ ਰਸੀਏ, ਅਦੁੱਤੀ ਸ਼ਖ਼ਸ਼ੀਅਤ ਦੇ ਮਾਲਕ, ਮਹਾਨ ਕਥਾਕਾਰ, ਬ੍ਰਹਮ ਗਿਆਨੀ ਸੰਤ ਭਗਵਾਨ ਸਿੰਘ ਜੀ ਅਤੇ ਭਾਈ ਜਸਵੰਤ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਅਰਥਾਂ ਸਹਿਤ, ਕਬਿੱਤ ਸ੍ਵਯੇ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਵੇਦਾਂਤ ਦੇ ਗ੍ਰੰਥਾਂ ਦਾ ਅਧਿਐਨ ਕੀਤਾ।

ਸੰਤ ਗਿਆਨੀ ਭਗਵਾਨ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਅਦ ਆਪ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਚਲਾਈ ਹੋਈ ਦਮਦਮੀ ਟਕਸਾਲ ਦੇ ਨੌਵੇਂ ਮੁਖੀ ਬਣੇ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਮਤਿ ਦਾ ਵਿਦਿਆਲਾ ਖੋਲ੍ਹ ਕੇ ਅਨੇਕਾਂ ਹੀ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸੰਥਿਆ ਅਤੇ ਹੋਰ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਵਾਇਆ। ਆਪ ਜੀ ਹੋਰ ਮਹਾਨ ਮਹਾਂਪੁਰਖਾਂ ਨਾਲ ਮਿਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਸੰਗਤਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਦੇ ਰਹੇ।



ਆਪ ਜੀ ਪਾਸੋਂ ਪੜ੍ਹੇ ਹੋਏ ਅਨੇਕਾਂ ਹੀ ਗੁਰਸਿੱਖ ਮਹਾਂਪੁਰਖਾਂ ਨੇ ਦੇਸ਼ ਵਿਦੇਸ਼ ਵਿਚ ਵਿਚਰ ਕੇ ਗੁਰਸਿੱਖੀ ਦਾ ਪ੍ਰਚਾਰ ਕਰਕੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ। ਆਪ ਜੀ ਰੋਜ਼ਾਨਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬੈਠ ਕੇ ਨਿਤਨੇਮ ਅਤੇ ਸ਼ਬਦ ਕੀਰਤਨ ਸੁਣਿਆ ਕਰਦੇ। ਗੁਰਬਾਣੀ ਦੇ 'ਅਨਵੇ ਅਰਥ' ਕਰਨ ਦੀ ਪਰੰਪਰਾ ਆਪ ਜੀ ਤੋਂ ਹੀ ਆਰੰਭ ਹੋਈ।

ਆਪ ਜੀ ਦੇ ਵਿਦਿਆਰਥੀਆਂ ਵਿਚੋਂ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ, ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਮਹੰਤ ਹਾਕਮ ਸਿੰਘ ਅੰਮ੍ਰਿਤਸਰ, ਮਹੰਤ ਹਰਨਾਮ ਸਿੰਘ ਮੁਰਾਲੇ ਵਾਲੇ ਅਤੇ ਸੰਤ ਬਿਸ਼ਨ ਸਿੰਘ ਜੀ ਕਰੀਟ ਪ੍ਰਮੁੱਖ ਹੋਏ ਹਨ।

ਸੰਤ ਹਰਨਾਮ ਸਿੰਘ ਜੀ ਬੇਦੀ ਡੇਰਾ ਬਾਬਾ ਜੋਗਾ ਸਿੰਘ ਅੰਮ੍ਰਿਤਸਰ ਵਿਚ ਰਿਹਾਇਸ਼ ਰੱਖਦੇ ਸਨ। ਆਪ ਸ੍ਰੀ ਦਰਬਾਰ ਸਾਹਿਬ ਜੀ ਦੇ ਗ੍ਰੰਥੀ ਦੀ ਡਿਊਟੀ ਵੀ ਨਿਭਾਉਂਦੇ ਸਨ। ਸੰਤ ਗਿਆਨੀ ਅਮੀਰ ਸਿੰਘ ਜੀ ਤੋਂ ਲੈ ਕੇ ਜਿਤਨੇ ਗਿਆਨੀ ਅੰਮ੍ਰਿਤਸਰ ਸਾਹਿਬ ਵਿਚ ਹੋਏ ਸੰਤ ਬਾਬਾ ਹਰਨਾਮ ਸਿੰਘ ਬੇਦੀ ਹੋਰਾਂ ਪਾਸੋਂ ਹੀ ਪੜ੍ਹੇ ਹਨ। ਆਪ ਨੇ ਬਿਰਧ ਅਵਸਥਾ ਵਿਚ ਵੀ ਗੁਰਮਤਿ ਦੀ ਵਿਦਿਆ ਪੜ੍ਹਾਉਣ ਦਾ ਨਿਯਮ ਜਾਰੀ ਰੱਖਿਆ। ਹਰ ਸਮੇਂ ਕਾਲੇ ਬਸਤਰ ਧਾਰਨ ਕਰਦੇ ਸਨ। ਬਾਬਾ ਜੀ ਨੂੰ ਉਦਾਸੀ, ਨਿਰਮਲੇ, ਅੱਡਣਸ਼ਾਹੀ, ਮਜ਼੍ਹਬੀ ਸਿੰਘਾਂ ਨੂੰ ਵੀ ਪੜ੍ਹਾਉਣ ਦਾ ਸੁਭਾਗ ਪ੍ਰਾਪਤ ਹੋਇਆ। ਆਪ ਜੀ ਨੇ ਡੇਰਾ ਬਾਬਾ ਜੋਗਾ ਸਿੰਘ ਵਿਖੇ ਹੀ ਸਰੀਰ ਤਿਆਗਣਾ ਕੀਤਾ।



# ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ



ਗੁਰਮਤਿ ਮਰਿਆਦਾ ਦੇ ਪੂਰਨ ਧਾਰਨੀ, ਵਿਦਿਆ ਵਿਚ ਨਿਪੁੰਨ ਬ੍ਰਹਮ ਗਿਆਨੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦਾ ਪਵਿੱਤਰ ਜਨਮ ਪਿੰਡ ਬੋਹਿਥ, ਤਹਿਸੀਲ ਖਾਰੀਆ ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਵਿਖੇ ਸਹਿਜਧਾਰੀ ਸਿੱਖ, ਗੁਰਬਾਣੀ ਦੇ ਪ੍ਰੇਮੀ ਅਰੋੜ ਵੰਸੀ ਪਿਤਾ ਲਾਲ ਦੇਵ ਜੀ ਦੇ ਘਰ ਮਾਤਾ ਰਤਨਾ ਦੇਵੀ ਜੀ ਦੀ ਸ੍ਰੇਸ਼ਟ ਕੁੱਖੋਂ 1909 ਬਿਕ੍ਰਮੀ ਚੇਤਰ ਦੀ ਸੰਗਰਾਂਦ ਦਿਨ ਐਤਵਾਰ ਨੂੰ ਹੋਇਆ। ਆਪ ਜੀ ਦਾ ਇਸ਼ਨਾਨ ਕਰਾ ਕੇ ਗੁਰਦੁਆਰਾ ਸਾਹਿਬ ਲਿਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਲਿਟਾ ਦਿੱਤਾ ਗਿਆ। ਗ੍ਰੰਥੀ ਸਿੰਘ ਨੇ ਅਰਦਾਸ ਕਰ ਕੇ ਹੁਕਮਨਾਮਾ ਲੈ ਕੇ ਕੜਾਹ ਪ੍ਰਸ਼ਾਦਿ ਵਰਤਾਇਆ, ਬੱਚੇ ਦੇ ਮੁੱਖ ਵਿਚ ਅੰਮ੍ਰਿਤ ਪਾਇਆ ਅਤੇ ਸਤਿਗੁਰਾਂ ਦੇ ਹੁਕਮ ਅਨੁਸਾਰ ਆਪ ਜੀ ਦਾ ਨਾਮ ਬਿਸ਼ਨ ਸਿੰਘ ਰੱਖਿਆ। ਆਪ ਬਚਪਨ ਤੋਂ ਹੀ ਬਹੁਤ ਹੋਣਹਾਰ ਸਨ।

ਆਪ ਨੇ ਸੰਤਾਂ ਮਹਾਤਮਾਂ ਦੀ ਸੰਗਤ ਕਰ ਕੇ ਗੁਰਮੁਖੀ ਦੇ ਅੱਖਰ ਸਿੱਖੇ ਅਤੇ ਜਪੁਜੀ ਸਾਹਿਬ ਕੰਠ ਕੀਤਾ। ਆਪ ਸਿਰਫ਼ 13 ਸਾਲ ਦੇ ਸਨ ਜਦੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਤਰਨ ਤਾਰਨ ਸਾਹਿਬ, ਗੰਗਾ, ਪਰਾਗਰਾਜ, ਬਦਰੀ ਨਾਥ, ਦੇਹਰਾਦੂਨ, ਰਾਮੇਸ਼ਵਰ, ਮਥਰਾ, ਅਯੁੱਧਿਆ, ਨਨਕਾਣਾ ਸਾਹਿਬ, ਡੇਰਾ ਸਾਹਿਬ ਲਾਹੌਰ, ਕਰਤਾਰਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਆਦਿ ਤੀਰਥ ਤੇ ਗੁਰਧਾਮਾਂ ਦੀ ਯਾਤਰਾ ਕੀਤੀ। 21 ਸਾਲ ਦੀ ਉਮਰ ਵਿਚ ਜਦ ਆਪ ਅੰਮ੍ਰਿਤਸਰ ਗਏ ਤਾਂ ਅੰਮ੍ਰਿਤਧਾਰੀ ਸਿੰਘਾਂ ਨੂੰ ਦੇਖ ਕੇ ਮਨ ਵਿਚ ਚਾਅ ਉੱਠਿਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜਾਂ ਪਿਆਰਿਆਂ ਤੋਂ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਕੇ ਰਹਿਤ ਵਿਚ ਤਿਆਰ-ਬਰ-ਤਿਆਰ ਹੋਏ। ਗੁਰਬਾਣੀ ਪੜ੍ਹਦੇ, ਸ਼ਬਦ ਵਿਚ ਸੁਰਤ

ਜੋੜਦੇ, ਗੁਰ-ਮੰਤਰ ਅਤੇ ਮੂਲ-ਮੰਤਰ ਦਾ ਜਾਪ ਕਰਦੇ। ਪੰਡਤ ਤਾਰਾ ਸਿੰਘ ਜੀ ਅਤੇ ਪੰਡਤ ਸਾਧੂ ਸਿੰਘ ਜੀ ਤੋਂ ਜੋਗ ਮਤਿ, ਪੁਰਾਣ ਸਿਮਰਤੀਆਂ, ਵਿਆਕਰਣ ਅਤੇ ਸੰਸਕ੍ਰਿਤ ਦੇ ਕਈ ਗ੍ਰੰਥ 9 ਸਾਲਾਂ ਵਿਚ ਪੜ੍ਹੇ ਤੇ ਵਿਚਾਰੇ।

ਫਿਰ ਬ੍ਰਹਮ ਵਿਦਿਆ ਵਿਚ ਪੂਰਨ, ਰਹਿਤ ਵਿਚ ਤਿਆਰ-ਬਰ-ਤਿਆਰ ਬ੍ਰਹਮ ਗਿਆਨੀ ਸੰਤ ਹਰਨਾਮ ਸਿੰਘ ਜੀ ਬੇਦੀ ਪਾਸ ਪਹੁੰਚੇ। ਆਪ ਜੀ ਮਹਾਂਪੁਰਖਾਂ ਦੀ ਸੇਵਾ ਕਰਦੇ। ਉਥੇ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਸਾਹਿਬ ਦੀ ਸੰਥਿਆ ਕੀਤੀ ਤੇ ਅਰਥ ਪੜ੍ਹੇ ਅਤੇ ਸਾਰਾ ਗੁਰ-ਇਤਿਹਾਸ ਪੜ੍ਹਿਆ। ਮਹਾਂਪੁਰਖਾਂ ਦੀ ਬਖ਼ਸ਼ਿਸ਼ ਦੁਆਰਾ ਆਪ ਜੀ ਨੇ ਅੱਗੋਂ ਕਥਾ ਕਰਨ ਤੇ ਵਿਦਿਆਰਥੀਆਂ ਨੂੰ ਪੜ੍ਹਾਉਣ ਦੀ ਸੇਵਾ ਸੰਭਾਲੀ।

ਆਪ ਜੀ ਨੇ ਹਮੇਸ਼ਾ ਜੀਵਨ ਮੁਕਤੀ ਦਾ ਆਨੰਦ ਮਾਣਿਆ। ਕਦੇ ਵੀ ਸੁਰਤਿ ਨੂੰ ਸ਼ਬਦ ਵਿਚੋਂ ਟੁੱਟਣ ਨਹੀਂ ਸਨ ਦੇਂਦੇ। ਪੰਜਾਂ ਕਕਾਰਾਂ ਦੀ ਰਹਿਤ ਵਿਚ ਕੱਟੜਪੁਣੇ ਨਾਲ ਦ੍ਰਿੜ੍ਹ ਸਨ। ਕੁਰਹਿਤਾਂ ਤੇ ਵਿਕਾਰਾਂ ਤੋਂ ਸਦਾ ਬਚੇ ਹੋਏ ਸਨ। ਪ੍ਰਤੱਖ ਤਾਂ ਕੀ ਕਦੇ ਮਾੜਾ ਸੰਕਲਪ ਆਪ ਜੀ ਨੂੰ ਸੁਪਨੇ ਮਾਤਰ ਵੀ ਨਹੀਂ ਸੀ ਫੁਰਿਆ।

ਸੰਤ ਅਮੀਰ ਸਿੰਘ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਪਿੰਡ ਦੀ ਸੰਗਤ ਦੇ ਬੇਨਤੀ ਕਰਨ 'ਤੇ ਪੱਕੇ ਤੌਰ 'ਤੇ ਮੁਰਾਲੇ ਪਿੰਡ ਦੇ ਗੁਰਦੁਆਰਾ ਸਾਹਿਬ ਆ ਗਏ। ਏਥੇ ਰਹਿ ਕੇ ਕਥਾ ਕੀਰਤਨ ਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਟਕਸਾਲ ਚਲਾਈ। ਮਹਾਂਪੁਰਖਾਂ ਦੇ ਪਾਸ ਤਕਰੀਬਨ ਦੋ ਦੋ ਸੌ ਵਿਦਿਆਰਥੀ ਰਹਿ ਕੇ ਪੜ੍ਹਿਆ ਕਰਦੇ। ਆਪ ਜੀ ਦੇ ਵਿਦਿਆਰਥੀਆਂ ਵਿਚੋਂ ਪ੍ਰਮੁੱਖ ਸੰਤ ਬਾਬਾ ਸੁੰਦਰ ਸਿੰਘ ਭਿੰਡਰਾਂਵਾਲੇ, ਸੰਤ ਬਾਬਾ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਸੰਤ ਬਾਬਾ ਭਗਤ ਸਿੰਘ ਜੀ ਘੇਬੇ ਵਾਲੇ ਹੋਏ ਹਨ। ਲੰਗਰ ਦਾ ਬੜਾ ਹੀ ਸੋਹਣਾ ਪ੍ਰਬੰਧ ਸੀ ਹਰ ਸਮੇਂ ਲੰਗਰ ਤਿਆਰ ਮਿਲਦਾ, ਪ੍ਰਸ਼ਾਦੇ ਬਹੁਤ ਸਨਿਗਧ ਚੋਪੜੇ ਜਾਂਦੇ। ਆਪ ਜੀ ਅੰਮ੍ਰਿਤ ਵੇਲੇ ਇਕ ਹੀ ਸਮੇਂ ਪਹੁ-ਫੁਟਾਲੇ ਤੋਂ ਲੈ ਕੇ ਹਰ ਰੋਜ਼ ਦੋ ਘੰਟੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਿਆ ਕਰਦੇ। ਫਿਰ ਵਿਦਿਆਰਥੀਆਂ ਤੋਂ ਦੂਰ ਨਿਰਲੇਪ ਸਿਮਰਨ ਭਜਨ ਵਿਚ ਜੁਟੇ ਰਹਿੰਦੇ। ਸਿਮਰਨ ਭਜਨ ਦੇ ਨਾਲ ਨਾਲ ਬਾਬਾ ਜੀ ਨੂੰ ਹੱਥੀਂ ਸੇਵਾ ਕਰਨ ਦਾ ਬੜਾ ਚਾਅ ਤੇ ਉਤਸ਼ਾਹ ਸੀ। ਵਾਹਿਗੁਰੂ ਨੇ ਆਪ ਜੀ ਨੂੰ ਐਸਾ ਉੱਦਮ ਬਖ਼ਸ਼ਿਆ ਹੋਇਆ ਸੀ ਕਿ ਅੰਮ੍ਰਿਤ ਵੇਲੇ ਦੋ ਵਜੇ ਉੱਠ ਕੇ ਸਭ ਤੋਂ ਪਹਿਲਾਂ ਆਪ ਨੇ ਇਸ਼ਨਾਨ ਕਰਨਾ। ਫਿਰ ਗੁਰਬਾਣੀ ਪੜ੍ਹਦਿਆਂ ਹੋਇਆਂ 150 ਗਾਗਰਾਂ ਜਲ ਦੀਆਂ ਖੂਹ ਵਿਚੋਂ ਕੱਢ ਕੇ ਹੌਦੀਆਂ (ਟੂਟੀਆਂ) ਹੋਰ ਸੰਗਤਾਂ ਦੇ ਇਸ਼ਨਾਨ ਵਾਸਤੇ ਭਰਨੀਆਂ, ਗੁਰਦੁਆਰਾ ਸਾਹਿਬ ਝਾੜੂ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਜਪੁਜੀ ਸਾਹਿਬ ਦਾ ਪਾਠ ਕਰਦੇ।

ਹਰ ਰੋਜ਼ ਕੜਾਹ ਪ੍ਰਸ਼ਾਦਿ ਦੀ ਦੇਗ ਲਈ ਸੱਜਰਾ ਆਟਾ ਪੀਂਹਦੇ। ਆਪ ਕਿਹਾ ਕਰਦੇ ਕਿ "ਦਸਾਂ ਪਾਤਿਸ਼ਾਹੀਆਂ ਨੂੰ ਕੜਾਹ ਪ੍ਰਸ਼ਾਦਿ ਦਾ ਭੋਗ ਲਵਾਉਣਾ ਹੈ, ਇਸ ਲਈ ਦੇਗ ਵਿਚ ਬੇਹਾ ਆਟਾ ਨਹੀਂ ਪਾਉਣਾ।" ਫਿਰ ਇਹ ਸਾਰੀ ਸੇਵਾ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਹੌਲੀ ਹੌਲੀ ਯਤਨ ਕਰ ਕੇ ਨਿਮਰਤਾ ਨਾਲ ਆਪ ਜੀ ਪਾਸੋਂ ਪ੍ਰਾਪਤ ਕਰ ਲਈ।

ਜਦੋਂ ਆਪ ਜੀ ਗੁਰਦੁਆਰਾ ਸਾਹਿਬ ਆਉਂਦੇ ਤਾਂ ਕੋਈ ਮਾਈ ਭਾਈ ਗੁਰਬਾਣੀ ਦੇ ਪਾਠ ਜਾਂ ਸਿਮਰਨ ਤੋਂ ਬਿਨਾਂ ਕੋਈ ਹੋਰ ਗੱਲ ਨਹੀਂ ਸੀ ਕਰ ਸਕਦਾ। ਹਰ ਸਾਲ ਕੁਝ ਸਮਾਂ ਆਪ ਉਚੇਚੇ ਨਿਯਮ ਨਾਲ ਸਿਮਰਨ ਕਰਦੇ। ਉਹਨਾਂ ਦਿਨਾਂ ਵਿਚ ਆਪ ਅੱਠਾਂ ਪਹਿਰਾਂ ਵਿਚ ਕੇਵਲ ਦੋ ਮੁੱਠਾਂ ਭੁੱਜੇ ਹੋਏ ਛੋਲੇ ਤੇ ਇਕ ਸੇਰ ਪਾਣੀ ਪੀ ਕੇ 23-23 ਘੰਟੇ ਸਿਮਰਨ ਕਰਦੇ। ਆਪ ਜੀ ਦਾ ਐਸਾ ਪਵਿੱਤਰ ਸੁਭਾਅ ਤੇ ਆਤਮਿਕ ਉੱਚਤਾ ਦੀ ਐਸੀ ਪਦਵੀ ਪ੍ਰਾਪਤ ਕੀਤੀ ਸੀ ਕਿ ਇਕ ਵਾਰੀ ਦੀਵਾਲੀ ਦੀ ਰਾਤ ਪ੍ਰੇਮੀਆਂ ਨੇ ਬਹੁਤ ਸਾਰੇ ਦੀਵੇ ਜਗਾਏ। ਆਪ ਜੀ ਨੂੰ ਕੁਝ ਸਿੰਘਾਂ ਨੇ ਬਾਹਰ ਆ ਕੇ ਦੀਪਮਾਲਾ ਵੇਖਣ ਦੀ ਬੇਨਤੀ ਕੀਤੀ ਤਾਂ ਕਹਿਣ ਲੱਗੇ, "ਅਸੀਂ ਇਥੇ ਦੀਵੇ ਦੇ ਚਾਨਣ ਵਾਹਿਗੁਰੂ ਦੇ ਸਰੂਪ ਦਾ ਅਨੁਭਵ ਕਰ ਰਹੇ ਹਾਂ, ਸਤਿਗੁਰਾਂ ਦੇ ਦਰਸ਼ਨ ਹਿਰਦੇ ਵਿਚ ਹੀ ਕਰ ਰਹੇ ਹਾਂ। ਅਸੀਂ ਤਾਂ ਕਈ ਸਾਲਾਂ ਤੋਂ ਪ੍ਰੇਮੀਓ, ਏਸ ਕੋਠੇ ਦੀ ਛੱਤ ਵੱਲ ਵੀ ਨਹੀਂ ਤੱਕਿਆ। ਕਦੀ ਚੰਦਰਮਾ, ਸੂਰਜ, ਤਾਰੇ ਤਕ ਵੀ ਨਹੀਂ ਵੇਖੇ, ਇਹਨਾਂ ਬਾਹਰਲੇ ਦੀਵਿਆਂ ਨੂੰ ਕੀ ਵੇਖਣਾ ਹੈ ? ਸਾਨੂੰ ਹਿਰਦੇ ਵਿਚ –

*'ਸਤਿਗੁਰੁ ਸਬਦਿ ਉਚਾਰੋ ਦੀਪਾ ॥*
*ਬਿਨਸਿਓ ਅੰਧਕਾਰ ਤਿਹ ਮੰਦਰਿ*
*ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥'*

ਕਰਨ ਵਾਲੇ ਵਿਚ ਹੀ ਸੁਰਤਿ ਜੋੜਨ ਦਿਉ।" ਇਉਂ ਕਹਿ ਕੇ ਚੁੱਪ ਰਹੇ, ਬਾਹਰ ਨਹੀਂ ਤੱਕਿਆ।

ਆਪ ਜੀ ਨੇ ਸੱਚਖੰਡ ਜਾਣ ਤੋਂ ਪਹਿਲਾਂ ਆਪਣੇ ਵਿਦਿਆਰਥੀਆਂ ਵਿਚੋਂ ਪੰਜ ਕਕਾਰਾਂ ਦੀ ਰਹਿਤ ਵਿਚ ਤਿਆਰ-ਬਰ-ਤਿਆਰ, ਗੁਰਮਤਿ ਵਿਦਿਆ ਵਿਚ ਨਿਪੁੰਨ, ਜਤੀ, ਤਪੀ, ਵੈਰਾਗੀ ਸੰਤ ਸੁੰਦਰ ਸਿੰਘ ਜੀ ਨੂੰ ਆਪਣੇ ਤੋਂ ਅੱਗੇ ਟਕਸਾਲ ਨੂੰ ਚਲਾਉਣ ਦਾ ਸਿਰੋਪਾਉ ਬਖ਼ਸ਼ਿਆ ਅਤੇ ਦੇਸ਼ ਭਰ ਵਿਚ ਵਿਚਰ ਕੇ ਪ੍ਰਚਾਰ ਕਰਨ ਦਾ ਹੁਕਮ ਕੀਤਾ। ਅਖੰਡ ਪਾਠ ਸਾਹਿਬ ਦਾ ਭੋਗ ਪੁਆ ਕੇ 15 ਮਾਘ ਦਿਨ ਬੁੱਧਵਾਰ ਨੂੰ 53 ਸਾਲ ਦੀ ਉਮਰ ਭੋਗ ਕੇ ਸੱਚਖੰਡ ਨੂੰ ਪਿਆਨਾ ਕੀਤਾ।





# ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸ੍ਰੀ ਮਾਨ, ਪੰਥ ਰਤਨ, ਵਿਦਿਆ ਮਾਰਤੰਡ, ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਜਨਮ 8 ਭਾਦਰੋਂ, 1940 ਬਿਕ੍ਰਮੀ ਮੁਤਾਬਿਕ 1883 ਈਸਵੀ ਦਿਨ ਵੀਰਵਾਰ ਅੰਮ੍ਰਿਤ ਵੇਲੇ ਪਿੰਡ ਭਿੰਡਰਕਲਾਂ ਜ਼ਿਲ੍ਹਾ ਫ਼ਿਰੋਜ਼ਪੁਰ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਬਾਬਾ ਖ਼ਜ਼ਾਨ ਸਿੰਘ ਤੇ ਮਾਤਾ ਦਾ ਨਾਂ ਮਹਿਤਾਬ ਕੌਰ ਸੀ।

ਜਦ ਆਪ 6-7 ਸਾਲ ਦੀ ਅਵਸਥਾ ਵਿਚ ਸਨ ਤਾਂ ਗੁਰਸਿੱਖੀ ਵਿਚ ਪ੍ਰਪੱਕ ਮਾਤਾ ਪਿਤਾ ਜੀ ਨੇ :-

*'ਘਾਲਿ ਖਾਇ ਕਿਛੁ ਹਥਹੁ ਦੇਇ ॥'*

ਦਾ ਸੁਭਾਅ ਪਾਉਣ ਲਈ ਆਪ ਜੀ ਦੀ ਡਿਊਟੀ ਮੱਝਾਂ ਗਾਵਾਂ ਚਾਰਨ 'ਤੇ ਲਾਈ। ਨਾਲ ਨਾਲ ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ ਤੇ ਦਸ ਗ੍ਰੰਥੀ ਦੀ ਸੰਥਿਆ ਕਰਵਾਈ। ਆਪ ਜੀ 9-10 ਸਾਲ ਦੀ ਅਵਸਥਾ ਵਿਚ ਪਿਤਾ ਜੀ ਦੇ ਪਿਆਰ ਅਤੇ ਉੱਦਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਅਖੰਡ ਪਾਠੀ ਬਣ ਗਏ ਅਤੇ ਫੇਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਪਵਿੱਤਰ ਦਾਤ ਪ੍ਰਾਪਤ ਕਰ ਕੇ ਪੂਰਨ ਖ਼ਾਲਸਾ ਸਜੇ। 17 ਸਾਲ ਦੀ ਉਮਰ ਤਕ ਆਪ ਜੀ ਘਰ ਰਹਿ ਕੇ ਧਰਮ ਦੀ ਕਿਰਤ ਕਰਦੇ ਅਤੇ ਗੁਰਮਤਿ ਦੀ ਵਿਦਿਆ ਪੜ੍ਹਦੇ ਰਹੇ।

18ਵੇਂ ਸਾਲ ਦੇ ਆਰੰਭ ਵਿਚ ਆਪ ਆਪਣੇ ਜੀਵਨ ਦਾ ਆਦਰਸ਼ ਲੱਭਣ ਅਤੇ ਬ੍ਰਹਮ ਵਿਦਿਆ ਦੀ ਪ੍ਰਾਪਤੀ ਲਈ ਘਰੋਂ ਚੱਲ ਪਏ, ਅਨੇਕਾਂ ਸਾਧੂ ਮਹਾਤਮਾ ਦੀ ਸੰਗਤ ਕਰਦੇ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦੀ ਸੰਗਤ ਵਿਚ ਆਣ ਪਹੁੰਚੇ ਤੇ ਫਿਰ ਕਾਫ਼ੀ ਸਮਾਂ ਇਥੇ ਹੀ ਰਹੇ। ਏਥੇ ਰਹਿ

ਕੇ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਰੂਪ ਕਥਾ, ਟਕਸਾਲੀ ਅਰਥ ਅਤੇ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਕੀਤੀ। ਪਹਿਲੇ ਦੋ ਸਾਲਾਂ ਵਿਚ ਹੀ ਆਪ ਜੀ ਨੂੰ ਇਲਮੀ ਤੇ ਅਮਲੀ ਗਿਆਨ ਪ੍ਰਾਪਤ ਹੋ ਗਿਆ।

ਸੰਤ ਬਿਸ਼ਨ ਸਿੰਘ ਜੀ ਨੇ ਆਪਣੇ ਸੱਚਖੰਡ ਪਿਆਨਾ ਕਰਨ ਤੋਂ ਪਹਿਲਾਂ ਸੰਤ ਗਿਆਨੀ ਸੁੰਦਰ ਸਿੰਘ ਜੀ ਨੂੰ ਕਿਹਾ, "ਗੁਰਮੁਖਾ ! ਪੁੱਛ ਲੈ ਜੋ ਕੁਝ ਪੁੱਛਣਾ ਹੈ।" ਤਾਂ ਸੰਤਾਂ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਆਪ ਜੀ ਆਪ ਹੀ ਬਖ਼ਸ਼ਿਸ਼ ਕਰੋ।" ਤਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਬੜੇ ਪ੍ਰੇਮ ਵਿਚ ਆ ਕੇ ਕਿਹਾ, "ਤੁਸੀਂ ਸਾਰੀ ਜ਼ਿੰਦਗੀ ਗੁਰੂ ਘਰ ਦਾ ਪ੍ਰਚਾਰ ਕਰੋ। ਗੁਰਬਾਣੀ ਦੀ ਸੋਝੀ ਸੰਗਤਾਂ ਨੂੰ ਕਰਵਾਓ। ਗੁਰੂ ਕੇ ਸਿੰਘ ਸਜਾਓ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੁਹਾਡੇ 'ਤੇ ਸਦਾ ਮਿਹਰ ਰਹੇਗੀ।" 13 ਮਾਘ ਸੰਮਤ 1962 ਬਿਕ੍ਰਮੀ ਨੂੰ ਸੰਗਤਾਂ ਦੇ ਸਾਹਮਣੇ ਪਿੰਡ ਮੁਰਾਲੇ ਗੁਰਦੁਆਰਾ ਸਾਹਿਬ ਵਿਖੇ ਸੰਪ੍ਰਦਾਈ ਦਮਦਮੀ ਟਕਸਾਲ ਦੀ ਦਸਤਾਰ ਸੰਤਾਂ ਨੇ ਆਪਣੇ ਹੱਥੀਂ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਸੀਸ 'ਤੇ ਸਜਾ ਦਿੱਤੀ।

ਸੰਤਾਂ ਦੇ ਕਹੇ ਹੋਏ ਬਚਨਾਂ 'ਤੇ ਖਰੇ ਉਤਰਦਿਆਂ ਆਪ ਜੀ ਨੇ ਥਾਂ ਥਾਂ ਵਿਚਰ ਕੇ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ, ਲੋਕਾਂ ਨੂੰ ਧਰਮ ਦੀ ਕਿਰਤ ਤੇ ਵੰਡ ਛਕਣ ਵੱਲ ਪ੍ਰੇਰਿਤ ਕੀਤਾ, ਭਰਮਾਂ ਭੁਲੇਖਿਆਂ ਤੇ ਕੁਰਹਿਤਾਂ ਤੋਂ ਬਚਣ ਦੇ ਉਪਦੇਸ਼ ਦੇਂਦੇ। ਆਪ ਹਰ ਸਮੇਂ ਸਿਮਰਨ ਭਜਨ ਵਿਚ ਲੀਨ ਰਹਿੰਦੇ। ਆਪ ਜੀ ਦੀ ਕਥਾ ਵਿਚ ਐਨਾ ਰਸ ਸੀ ਕਿ ਸੁਣਨ ਵਾਲੇ ਦਾ ਮਨ ਟਿਕਾਅ ਤੇ ਆਨੰਦ ਖੇੜੇ ਵਿਚ ਆ ਜਾਂਦਾ। ਇਕ ਵਾਰੀ ਆਪ ਜੀ ਕਥਾ ਕਰ ਰਹੇ ਸਨ, ਚਾਨਣੀ ਲੱਗੀ ਹੋਈ ਸੀ, ਸਭ ਸਰੋਤੇ ਸ਼ਾਂਤੀ ਨਾਲ ਸੁਣ ਰਹੇ ਸਨ। ਪ੍ਰਤੱਖ ਅੰਮ੍ਰਿਤ ਦਾ ਰਸ ਵੱਡੀ ਚਾਨਣੀ 'ਚੋਂ ਚੋਣ ਲੱਗਾ। ਆਕਾਸ਼ ਵਿਚ ਕੋਈ ਬੱਦਲ ਨਹੀਂ ਸੀ। ਚਾਨਣੀ 'ਤੇ ਵੇਖਿਆ ਤਾਂ ਦੋ ਤਿੰਨ ਬੁੱਕ ਉਹ ਦੇਵ-ਰਸ ਜਮ੍ਹਾਂ ਹੋਇਆ ਸੀ। ਕੁਝ ਪ੍ਰਾਣੀਆਂ ਨੇ ਚਖਿਆ ਜੋ ਮਿੱਠਾ ਸੀ, ਬੜੇ ਅਸਚਰਜ ਹੋਏ।

ਸੰਤ ਸੁੰਦਰ ਸਿੰਘ ਜੀ ਵਿਦਿਆਰਥੀਆਂ ਨੂੰ ਗੁਰਮਤਿ ਵਿਦਿਆ ਅਤੇ ਨਾਮ ਜਪਣ ਦੇ ਨਾਲ ਨਾਲ ਸ਼ਸਤਰਧਾਰੀ ਹੋਣ ਦਾ ਉਪਦੇਸ਼ ਦਿੰਦੇ ਸਨ। ਮਹਾਂਪੁਰਖਾਂ ਦਾ ਕਹਿਣਾ ਸੀ ਕਿ ਸਿੰਘ ਨੂੰ ਸ਼ਸਤਰ ਪਕੜ ਕੇ ਮਜ਼ਲੂਮਾਂ ਦੀ ਰੱਖਿਆ ਕਰਨੀ ਚਾਹੀਦੀ ਹੈ ਅਤੇ ਜ਼ਾਲਮਾਂ ਦਾ ਨਾਸ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਗੁਰਦੇਵ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੋਂ ਚਲਿਆ ਆ ਰਿਹਾ ਸ਼ਸਤਰ ਰੱਖਣ ਦਾ ਜੋ ਰੁਝਾਨ ਸੀ, ਉਸ ਨੂੰ ਸੰਤਾਂ ਨੇ ਅੱਗੇ ਪ੍ਰਚਲਤ ਕੀਤਾ।

ਪੰਜਾਂ ਕਕਾਰਾਂ ਦੇ ਸਬੰਧ ਵਿਚ ਆਪ ਕਿਹਾ ਕਰਦੇ ਸਨ ਕਿ ਇਹ ਕੇਵਲ ਸਿੱਖ ਵਰਦੀ ਹੀ ਨਹੀਂ ਬਲਕਿ ਸਾਡੇ ਅੰਦਰਲੇ ਸੁਭਾਅ ਦੇ ਬਾਹਰਲੇ ਚਿੰਨ੍ਹ ਹਨ। ਇਹ ਸਤਿਗੁਰੂ ਮਹਾਰਾਜ ਜੀ ਦਾ ਹੁਕਮ ਹੈ। ਇਸ ਦੀ ਪਾਲਣਾ ਕਰਕੇ ਬੇਅੰਤ ਸਿੰਘਾਂ ਨੇ ਲਾਹਾ ਲਿਆ ਹੈ ਤੇ ਅੱਗੇ ਤੋਂ ਲੈਂਦੇ ਰਹਿਣਗੇ।

ਸੰਮਤ 1986 ਵਿਚ ਆਪ ਜੀ ਦਾ ਸਰੀਰ ਕੁਝ ਬਿਮਾਰ ਹੋ ਗਿਆ, ਪਰ ਫਿਰ ਵੀ ਆਪ ਬੜੇ ਉਮਾਹ ਵਿਚ ਰਹਿੰਦੇ। ਆਪ ਜੀ ਦਾ ਰੋਮ ਰੋਮ 'ਵਾਹਿਗੁਰੂ' ਮੰਤਰ ਦਾ ਜਾਪ ਕਰਦਾ ਤੇ ਬਿਰਤੀ ਇਕ ਟੱਕ ਬ੍ਰਹਮ ਵਿਚ ਲੀਨ ਰਹਿੰਦੀ। ਆਪ ਜੀ ਨੇ ਆਪਣੇ ਪਵਿੱਤਰ ਹੱਥੀਂ ਇਸ ਸੰਪ੍ਰਦਾਇ ਟਕਸਾਲ ਨੂੰ ਚਲਾਉਣ ਦੀ ਪਵਿੱਤਰ ਸੇਵਾ ਆਪਣੇ ਨਿਕਟਵਰਤੀ, ਅਤਿਅੰਤ ਪਿਆਰੇ ਤੇ ਆਗਿਆਕਾਰੀ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੂੰ ਸੌਂਪ ਦਿੱਤੀ।

ਵਾਹਿਗੁਰੂ ਸਾਹਿਬ ਜੀ ਦੇ ਭਾਣੇ ਅਨੁਸਾਰ 4 ਫੱਗਣ ਸੰਮਤ 1986 ਬਿਕ੍ਰਮੀ ਮੁਤਾਬਿਕ 15 ਫ਼ਰਵਰੀ 1930 ਈਸਵੀ ਨੂੰ ਪਿੰਡ ਬੋਪਾਰਾਏ ਗੁਰਦੁਆਰਾ ਸੱਚਖੰਡ ਵਿਚ ਸਵੇਰ ਦੇ ਸਵਾ ਕੁ ਅੱਠ ਵਜੇ ਦੇ ਕਰੀਬ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਸੁਣਦੇ ਨਾਮ ਬਾਣੀ ਦੇ ਪ੍ਰਵਾਹ ਵਿਚ ਆਪ ਜੀ ਗੁਰ-ਚਰਨਾਂ ਵਿਚ ਜਾ ਬਿਰਾਜੇ।

ਆਪ ਜੀ ਨੇ ਇੱਕੀ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਤੇ ਕਥਾ ਪੜ੍ਹਾਈ। ਤਕਰੀਬਨ 1300 ਸਿੰਘਾਂ ਨੂੰ ਪੜ੍ਹਾਇਆ ਜਿਨ੍ਹਾਂ ਵਿਚੋਂ 1000 ਪਾਠੀ, 200 ਪ੍ਰਚਾਰਕ ਤੇ 100 ਗਿਆਨੀ ਬਣੇ। ਆਪ ਆਪਣੇ ਵਿਦਿਆਰਥੀਆਂ ਦੇ ਲੰਗਰ, ਬਸਤਰ, ਕਿਰਾਏ ਆਦਿ ਦਾ ਖ਼ਰਚ ਅਤੇ ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਪੂਰੀ ਕਰਦੇ ਸਨ। ਇਉਂ ਆਪ ਨੇ ਆਪਣੀ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿਚ ਲਾਈ।



# ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਸ੍ਰੀਮਾਨ 108 ਪੰਥ ਰਤਨ, ਵਿਦਿਆ ਮਾਰਤੰਡ, ਬ੍ਰਹਮ ਗਿਆਨੀ, ਵਿਦਿਆ ਵਿਚ ਨਿਪੁੰਨ, ਨਾਮ ਬਾਣੀ ਦੇ ਰਸੀਏ, ਪੰਜਾਂ ਕਕਾਰਾਂ ਦੀ ਰਹਿਤ ਵਿਚ ਤਿਆਰ-ਬਰ-ਤਿਆਰ, ਖ਼ਾਲਸੇ ਦੇ ਅਸੂਲਾਂ ਵਿਚ ਪੂਰਨ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦਾ ਪਵਿੱਤਰ ਜਨਮ ਮਾਘ ਦੀ ਪੁੰਨਿਆਂ, ਫੱਗਣ ਦੀ ਸੰਗਰਾਂਦ ਸੰਮਤ 1959 ਬਿਕ੍ਰਮੀ ਮੁਤਾਬਿਕ 12 ਫ਼ਰਵਰੀ 1902 ਈਸਵੀ ਦਿਨ ਬੁੱਧਵਾਰ ਨੂੰ ਅੰਮ੍ਰਿਤ ਵੇਲੇ ਹੋਇਆ। ਜਨਮ ਉਪਰੰਤ ਉਸੇ ਵੇਲੇ ਇਸ਼ਨਾਨ ਕਰਵਾ ਕੇ ਆਪ ਜੀ ਨੂੰ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਲਿਆਂਦਾ ਗਿਆ, ਹੋਰ ਕਿਸੇ ਗੁੜ੍ਹਤੀ ਦੀ ਬਜਾਏ ਮੁੱਖ ਵਿਚ ਅੰਮ੍ਰਿਤ ਪਾਇਆ। ਕੜਾਹ ਪ੍ਰਸ਼ਾਦਿ ਕਰ ਕੇ ਅਰਦਾਸ ਕਰਨ ਉਪਰੰਤ ਹੁਕਮਨਾਮਾ ਲਿਆ ਗਿਆ। ਹੁਕਮਨਾਮੇ ਦੇ ਪਹਿਲੇ ਅੱਖਰ ਤੋਂ ਆਪ ਜੀ ਦਾ ਨਾਮ ਰੱਖਿਆ ਗਿਆ।

ਗੁਰਸਿੱਖੀ ਵਿਚ ਪਰਪੱਕ ਮਾਤਾ ਪਿਤਾ ਅਤੇ ਘਰ ਦੇ ਧਾਰਮਿਕ ਮਾਹੌਲ ਦੇ ਅਸਰ ਅਧੀਨ ਆਪ ਛੋਟੀ ਅਵਸਥਾ ਵਿਚ ਹੀ ਪੀੜ੍ਹੀ ਉਪਰ ਰੁਮਾਲਾ ਪਾ ਲੈਂਦੇ ਤੇ ਮੋਰਾਂ ਦੇ ਖੰਭਾਂ ਦਾ ਚੌਰ ਕਰਦੇ। ਬਚਪਨ ਵਿਚ ਹੀ ਆਪ ਜੀ ਨੇ ਪੰਜ ਗ੍ਰੰਥੀ, ਬਾਈ ਵਾਰਾਂ, ਭਗਤਾਂ ਦੀ ਬਾਣੀ ਤੇ ਦਸ ਗ੍ਰੰਥੀ ਦਾ ਸ਼ੁੱਧ ਪਾਠ ਕਰਨਾ ਸ਼ੁਰੂ ਕੀਤਾ ਅਤੇ ਪੰਜ ਬਾਣੀਆਂ ਦਾ ਨਿਤਨੇਮ ਕੰਠ ਕਰ ਲਿਆ। ਵੈਰਾਗਮਈ ਇਲਾਹੀ ਕੀਰਤਨ ਦੀ ਧੁਨੀ ਨਾਲ ਆਪ ਜੀ ਦੀ ਰੂਹ ਕਿਸੇ ਅਗੰਮੀ ਅਨੰਦਮਈ ਖੇੜੇ ਵਿਚ ਸਤਿਗੁਰੂ ਦੇ ਚਰਨਾਂ ਵਿਚ ਜੁੜ ਜਾਂਦੀ। ਆਪਣੇ ਤਾਇਆ ਜੀ ਦੀ ਘਾਲਣਾ ਸਦਕਾ ਆਪ ਸੱਤ ਸਾਲ ਦੀ ਅਵਸਥਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਅਖੰਡ ਪਾਠੀ ਬਣ ਗਏ।

ਤੇਰ੍ਹਾਂ ਕੁ ਸਾਲ ਦੀ ਉਮਰ ਵਿਚ ਆਪ ਨੇ ਸੰਸਕ੍ਰਿਤ ਭਾਸ਼ਾ ਦਾ ਗਿਆਨ ਵੀ ਪ੍ਰਾਪਤ ਕਰ ਲਿਆ। ਰਮਾਇਣ, ਮਹਾਂਭਾਰਤ, ਯੋਗ ਵਸ਼ਿਸ਼ਟ ਅਤੇ ਹੋਰ ਵੈਦਕ ਗ੍ਰੰਥਾਂ ਨੂੰ ਪੜ੍ਹਨ, ਸਮਝਣ ਤੇ ਵਿਚਾਰਨ ਉਪਰੰਤ 52 ਨਿਰਮਲੇ ਵਿਦਵਾਨਾਂ ਦਾ ਤਿਆਰ ਕੀਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ਰੀਦਕੋਟ ਵਾਲਾ ਟੀਕਾ ਪੜ੍ਹਿਆ ਤੇ ਗਿਆਨ ਵਿਸ਼ਾਲ ਕੀਤਾ ਪਰੰਤੂ ਆਪ ਜੀ ਦੇ ਮਨ ਨੂੰ ਜਿਸ ਆਤਮਿਕ ਰਸ, ਆਤਮਿਕ ਸਾਧਨਾਂ ਤੇ ਅਰਸ਼ੀ ਉਡਾਰੀਆਂ ਦੀ ਤਲਾਸ਼ ਸੀ, ਉਹ ਕਿਤੇ ਨਾ ਲੱਭੇ।

1920 ਈਸਵੀ ਵਿਚ ਪਿੰਡ ਅਖਾੜੇ ਵਿਖੇ ਪ੍ਰਚਾਰ ਕਰਨ ਆਏ ਸੰਤ ਸੁੰਦਰ ਸਿੰਘ ਜੀ ਦੀ ਮਿਕਨਾਤੀਸੀ ਸ਼ਖ਼ਸ਼ੀਅਤ ਦੇ ਦਰਸ਼ਨ ਕਰਕੇ ਆਪ ਜੀ ਦੀ ਨਿਰਮਲ ਰੂਹ ਪਰਮ ਪ੍ਰੇਮ ਵਿਚ ਲੀਨ ਹੋ ਗਈ। ਆਉਂਦੇ ਜਾਂਦੇ ਸਵਾਸਾਂ ਨਾਲ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਸੁਤੇ-ਸਿਧ ਹੀ ਹੋਣ ਲੱਗ ਪਿਆ। ਸੰਤਾਂ ਮਹਾਂਪੁਰਖਾਂ ਪਾਸੋਂ ਸੁਣੀ ਕਥਾ ਦੇ ਅਣੀਆਲੇ ਤੀਰ ਹਿਰਦੇ-ਵੇਦਕ ਬਚਨਾਂ ਦਾ ਤੇ ਕੀਰਤਨ ਦਾ ਐਸਾ ਅਨੰਦ ਆਇਆ ਕਿ ਜਿਸ ਗੁਰ-ਮਾਰਗ ਸ਼ਬਦ ਸੁਰਤਿ ਦੇ ਮੇਲ ਦੇ ਇਹ ਪਾਂਧੀ ਸਨ, ਉਸ ਦੀ ਸੋਧ ਆਪ ਜੀ ਨੂੰ ਹੁਣ ਮਿਲ ਗਈ। ਸੰਤਾਂ ਕੋਲੋਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਐਸੇ ਤੱਤ ਖ਼ਾਲਸਾ ਸਜੇ ਕਿ ਸਾਰੀ ਉਮਰ ਆਪਣੇ ਜੀਵਨ ਨੂੰ ਨਿਰੰਤਰ ਤਪੱਸਿਆ ਬਣਾ ਲਿਆ। ਹਿਰਦੇ ਵਿਚ ਸਿਮਰਨ ਦਾ ਐਸਾ ਝਰਨਾ ਵਹਿ ਤੁਰਿਆ ਜੋ ਅਖ਼ੀਰਲੇ ਸਵਾਸ ਤਕ ਇਕ-ਰਸ ਵਹਿੰਦਾ ਰਿਹਾ। ਤਨ, ਮਨ, ਧਨ ਸਭ ਗੁਰੂ ਚਰਨਾਂ ਵਿਚ ਅਰਪ ਦਿੱਤਾ। ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਵੇਖ ਕੇ -

*'ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥'*

ਵਾਲਾ ਸਿਦਕ ਮਨ ਵਿਚ ਧਾਰਨ ਕਰ ਲਿਆ। ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸਭ ਤੋਂ ਉਪਰਲੀ ਛੱਤ 'ਤੇ ਤਿੰਨ ਮਹੀਨੇ ਗੁਰਮੰਤ੍ਰ ਤੇ ਮੂਲਮੰਤ੍ਰ ਦਾ ਅਭਿਆਸ ਕਰ ਕੇ ਮਨ ਹੋਰ ਸਿਮਰਨ ਵਿਚ ਲੀਨ ਕਰ ਲਿਆ ਤੇ -

*'ਜਤੁ ਪਾਹਾਰਾ ਧੀਰਜੁ ਸੁਨਿਆਰੁ ॥'*

ਦੀ ਮਹਾਨ ਅਵਸਥਾ ਦੇ ਧਾਰਨੀ ਹੋ ਗਏ।

1921 ਈਸਵੀ ਵਿਚ ਭਿੰਡਰ ਕਲਾਂ ਗੁਰਦੁਆਰਾ ਸਾਹਿਬ ਪਹੁੰਚ ਕੇ ਮਹਾਂਪੁਰਖਾਂ ਨੂੰ ਮਿਲੇ ਤੇ ਨਿਮਰਤਾ ਸਹਿਤ ਬ੍ਰਹਮ ਵਿਦਿਆ ਦੀ ਦਾਤ ਮੰਗਣਾ ਕੀਤੀ। ਮਹਾਂਪੁਰਖਾਂ ਨੇ ਇਸ ਅਮੋਲਕ ਹੀਰੇ ਨੂੰ ਜੌਹਰੀ ਦੀ ਨਿਗ੍ਹਾ ਨਾਲ ਪਰਖ ਕੇ ਭਵਿੱਖ ਦੀ ਮੁੰਦਰੀ ਵਿਚ ਜੜਨ ਲਈ ਸਾਂਭ ਕੇ ਗਲ ਨਾਲ ਲਾ ਲਿਆ ਤੇ ਆਪ ਜੀ ਪੱਕੇ ਤੌਰ 'ਤੇ ਜਥੇ ਵਿਚ ਰਹਿਣ ਲੱਗ ਪਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰ ਪਹੁੰਚਣ ਲਈ ਅਖੰਡ ਸਰੂਪ ਦੇ ਆਸ਼ਕ ਬਣ ਕੇ ਆਪ ਜੀ ਜਥੇ ਸੰਗਤ ਅਤੇ ਮਹਾਂਪੁਰਖਾਂ ਦੀ ਸੇਵਾ, ਨਾਮ ਸਿਮਰਨ ਅਤੇ ਜਪ ਤਪ ਵਿਚ ਜੁੱਟ ਗਏ।

ਆਪ ਜੀ ਰੋਜ਼ ਨੇਮ ਨਾਲ ਇਕ ਵਜੇ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰ ਕੇ ਸਵਾ ਪਹਿਰ ਨਾਮ ਸਿਮਰਨ ਵਿਚ ਲੀਨ ਰਹਿੰਦੇ। ਮਹਾਂਪੁਰਖਾਂ ਨੇ ਗੁਰਦੁਆਰੇ ਸਾਹਿਬ ਦਾ ਇਸ਼ਨਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਜਪੁ ਜੀ ਸਾਹਿਬ, ਸੁਖਮਨੀ ਸਾਹਿਬ ਦਾ ਪਾਠ ਅਤੇ ਕੀਰਤਨ ਆਰੰਭ ਕਰਾਉਣ ਦੀ ਸੇਵਾ ਆਪ ਇਨ੍ਹਾਂ ਨੂੰ ਸੌਂਪੀ ਜੋ ਕਿ ਆਪ ਬੜੀ ਸੁਘੜਤਾ, ਸੁੱਚਮ, ਸੰਜਮ, ਭਰੋਸੇ, ਪ੍ਰੇਮ ਤੇ ਦ੍ਰਿੜ੍ਹਤਾ ਨਾਲ ਨਿਭਾਉਂਦੇ ਰਹੇ। ਮਹਾਂਪੁਰਖਾਂ ਨੇ ਬੜੇ ਨਿੱਘੇ ਚਾਉ ਨਾਲ ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਸੰਪੂਰਨ ਕਥਾ ਸੁਣਾਈਆਂ। ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੱਯੇ, ਭਾਈ ਨੰਦ ਲਾਲ ਜੀ ਦੀ ਰਚਨਾ, ਸ੍ਰੀ ਦਸਮ ਗ੍ਰੰਥ ਸਾਹਿਬ, ਸ੍ਰੀ ਗੁਰੂ ਪੰਥ ਪ੍ਰਕਾਸ਼, ਸ੍ਰੀ ਗੁਰਬਿਲਾਸ ਪਾਤਿਸ਼ਾਹੀ ਛੇਵੀਂ, ਦਸਵੀਂ ਤੇ ਹੋਰ ਪ੍ਰਮਾਣੀਕ ਗ੍ਰੰਥ ਵਿਸਥਾਰ ਪੂਰਬਕ ਪੜ੍ਹਾਏ। ਜਪਣ, ਸਿਮਰਨ, ਸ੍ਰਵਣ, ਮੰਨਣ, ਨਿਧਿਆਸਣ ਰਾਹੀਂ ਆਪ ਜੀ ਅੰਦਰ ਗੁਰਬਾਣੀ ਦੇ ਗੂਹੜ ਅਰਥਾਂ ਦੇ ਗਿਆਨ ਦਾ ਅਨੁਭਵ ਉਪਜਾਇਆ। ਉਪਰੰਤ ਦੂਜੇ ਸਾਰੇ ਮਤਾਂ ਦੀ ਜਾਣਕਾਰੀ ਲਈ ਵਿਚਾਰ ਸਾਗਰ, ਯੋਗ ਵੇਦਾਂਤ, ਪੰਜ ਦਸੀ, ਮੋਖਸ਼ ਪੰਥ ਤੇ ਹੋਰ ਗ੍ਰੰਥਾਂ ਦੇ ਨਾਲ ਨਾਲ ਗੁਰੂ ਇਤਿਹਾਸ ਦਾ ਖ਼ਾਸ ਤੌਰ 'ਤੇ ਅਧਿਐਨ ਕਰਵਾਇਆ। ਤਕਰੀਬਨ ਸਵਾ ਲੱਖ ਜਪੁ ਜੀ ਸਾਹਿਬ ਦੇ ਪਾਠ ਅਤੇ

36 ਲੱਖ ਮੂਲ ਮੰਤ੍ਰ ਦਾ ਜਾਪ ਤੇ ਬੇਅੰਤ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਵਾਇਆ।

ਇਸ ਪ੍ਰਕਾਰ ਆਪ ਜੀ ਦਾ ਮਨ ਸਦਾ ਗੁਰਬਾਣੀ ਵਿਚ ਲੱਗਾ ਰਹਿੰਦਾ। ਰਾਤ ਨੂੰ ਬਿਰਾਜਿਆਂ ਹੋਇਆਂ ਵੀ ਕਈ ਵਾਰ ਬਰੜਾ ਕੇ ਗੁਰਬਾਣੀ ਹੀ ਪੜ੍ਹਿਆ ਕਰਦੇ। ਆਪ ਜੀ ਦੀ ਆਵਾਜ਼ ਬੜੀ ਸੁਰੀਲੀ, ਪਾਠ ਸ਼ੁੱਧ ਅਤੇ ਗੁਰਬਾਣੀ ਨਾਲ ਅਤੁੱਟ ਪਿਆਰ ਹੋਣ ਕਰਕੇ ਮਹਾਂਪੁਰਖਾਂ ਨੇ ਆਪ ਜੀ ਨੂੰ ਕਥਾ ਦਾ ਪਾਠੀ ਲਾ ਲਿਆ। 'ਖ਼ਾਲਸਾ' ਜੀ ਦਾ ਅੰਮ੍ਰਿਤ ਵੇਲੇ ਜਾਗਣਾ, ਨਿਤਨੇਮ ਵਿਚ ਪ੍ਰਪੱਕਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸੇਵਾ ਭਾਵ ਦਾ ਚਾਉ ਤੇ ਅਦਬ, ਮਿੱਠਾ ਨਰਮ ਸੁਭਾਉ, ਗੁਰਮਤਿ ਵਿਦਿਆ ਦੀਆਂ ਡੂੰਘਾਈਆਂ ਦਾ ਅਨੁਭਵੀ ਗਿਆਨ ਸਿੱਖੀ ਰਹਿਤ ਬਹਿਤ ਪ੍ਰਤੀ ਘਾਲਨਾ ਤੇ ਸ਼ਰਧਾ, ਗੁਰਮੁਖਾਂ ਵਾਲੀ ਤੀਖਣ ਬੁੱਧੀ ਆਦਿ ਬੇਅੰਤ ਗੁਣ ਸਨ। ਆਪ ਮਹਾਂਪੁਰਖਾਂ ਦੇ ਕਥਾ ਕਰਦੇ ਸਮੇਂ ਜਦੋਂ ਗੁਰਬਾਣੀ ਦੀਆਂ ਪੰਗਤੀਆਂ ਪੜ੍ਹਦੇ ਤਾਂ ਆਪਣੀ ਅਵਸਥਾ ਵੀ ਨਾਲ ਨਾਲ ਉਹੋ ਜਿਹੀ ਉੱਚੀ ਕਰੀ ਜਾਂਦੇ।

ਸੰਤ ਸੁੰਦਰ ਸਿੰਘ ਜੀ ਨੇ ਆਪ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਸਾਰੇ ਅਰਥਾਂ ਸਮੇਤ ਬੋਪਾਰਾਏ ਵਿਖੇ ਭਰੇ ਦੀਵਾਨ ਵਿਚ ਸਰਵਣ ਕੀਤੀ ਅਤੇ ਬੜੇ ਪ੍ਰਸੰਨ ਹੋ ਕੇ ਭੋਗ ਵਾਲੇ ਦਿਨ ਦੀਵਾਨ ਵਿਚ ਸਿਰੋਪਾਉ ਦੇ ਕੇ ਸਨਮਾਨਿਆ ਅਤੇ ਸਾਰੀਆਂ ਸੰਗਤਾਂ ਨੂੰ ਇਹ ਬਚਨ ਕੀਤੇ ਕਿ "ਸਾਡੇ ਪਾਸੋਂ ਭਾਵੇਂ ਬੇਅੰਤ ਗੁਰਮੁਖ ਪੜ੍ਹੇ, ਕਈ ਨੌਕਰੀਆਂ 'ਤੇ ਜਾ ਲੱਗੇ, ਕਈ ਗ੍ਰਿਹਸਤ ਵਿਚ ਜਾ ਫਸੇ ਪਰ ਜੋ ਅੱਖਰ ਅਸੀਂ ਸੱਚਖੰਡ ਵਾਸੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਪਾਸੋਂ ਪੜ੍ਹੇ ਸਨ, ਉਹਨਾਂ ਅੱਖਰਾਂ ਨੂੰ ਇਹਨਾਂ ਨੇ ਹੀ ਸਫਲਾ ਕੀਤਾ ਹੈ। ਮਹਾਂਪੁਰਖਾਂ ਪਾਸੋਂ ਸਾਨੂੰ ਜਿਹੜੀ ਬਖ਼ਸ਼ਿਸ਼ ਹੋਈ ਸੀ, ਉਹ ਅਸੀਂ ਅੱਜ ਆਪਣੇ ਵੱਲੋਂ ਇਹਨਾਂ ਦੀ ਝੋਲੀ ਪਾਉਂਦੇ ਹਾਂ। ਕਲਗੀਧਰ ਪਿਤਾ ਜੀ ਦੀ ਚਲਾਈ ਹੋਈ ਦਮਦਮੀ ਟਕਸਾਲ ਦੀ ਸੇਵਾ ਸੰਭਾਲ ਦੀ ਸਾਰੀ ਜ਼ਿੰਮੇਵਾਰੀ ਇਹਨਾਂ ਨੂੰ ਸੌਂਪ ਕੇ ਗੁਰੂ ਘਰ ਵਿਚੋਂ ਸਿਰੋਪਾਉ ਬਖ਼ਸ਼ਦੇ ਹਾਂ।"

4 ਫੱਗਣ ਸੰਮਤ 1986 ਬਿਕ੍ਰਮੀ ਮੁਤਾਬਿਕ 15 ਫ਼ਰਵਰੀ 1930 ਈਸਵੀ ਨੂੰ ਮਹਾਂਪੁਰਖ ਸੰਤ ਬਾਬਾ ਸੁੰਦਰ ਸਿੰਘ ਜੀ ਸੱਚਖੰਡ ਜਾ ਬਿਰਾਜੇ ਤਾਂ 'ਖ਼ਾਲਸਾ' ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਤਿੰਨ ਕਥਾ ਪਿੰਡ ਬੋਖਰਾਏ ਵਿਖੇ ਹੀ ਰਹਿ ਕੇ ਸੰਪੂਰਨ ਕੀਤੀਆਂ ਤੇ ਤਿੰਨ ਚਾਰ ਸਾਲਾਂ ਬਾਅਦ 16 ਵਡਭਾਗੇ ਗੁਰਮੁਖਾਂ ਸਮੇਤ ਗੁਰਮਤਿ ਦਾ ਪ੍ਰਚਾਰ ਵਿਚਰ ਕੇ ਕਰਨ ਲਈ ਕਮਰਕੱਸੇ ਕੱਸ ਲਏ। ਇਲਾਹੀ ਬਾਣੀ ਦਾ ਕੀਰਤਨ, ਕਥਾ, ਪ੍ਰਚਾਰ, ਸਿੰਘਾਂ ਨੂੰ ਪੜ੍ਹਾਉਣਾ, ਗੁਰਮਤਿ ਵਿਦਿਆ ਵਿਚ ਨਿਪੁੰਨ ਕਰਨਾ, ਅੰਮ੍ਰਿਤ ਛਕਾਉਣਾ ਆਪ ਜੀ ਦਾ ਮੁੱਖ ਮਨੋਰੰਥ ਸੀ। ਕਈ ਵਾਰੀ ਪ੍ਰਚਾਰ ਕਰਦੇ ਕਰਦੇ ਜਥੇ ਸਮੇਤ ਕਈ ਕਈ ਮੀਲ ਪੈਦਲ ਹੀ ਚੱਲਦੇ। ਪੰਜਾਬ, ਕਸ਼ਮੀਰ, ਪਿਸ਼ਾਵਰ, ਬਨਾਰਸ, ਪਟਨਾ ਸਾਹਿਬ, ਜਗਨਨਾਥ ਪੁਰੀ, ਰਾਮੇਸ਼ੁਰਮ, ਸ੍ਰੀ ਹਜ਼ੂਰ ਸਾਹਿਬ, ਕਲਕੱਤਾ, ਬੰਬਈ ਆਦਿ ਵਿਚ ਵਿਚਰ ਕੇ ਬਹੁਤ ਭਾਰੀ ਗੁਰਮਤਿ ਦਾ ਪ੍ਰਚਾਰ ਤੇ ਤੀਰਥ ਯਾਤਰਾ ਕੀਤੀ। ਦੇਸ਼ ਭਰ ਵਿਚ ਸ਼ਾਇਦ ਹੀ ਕੋਈ ਐਸਾ ਸ਼ਹਿਰ ਜਾਂ ਇਲਾਕਾ ਹੋਵੇਗਾ ਜਿਥੇ ਕਿ ਜਥੇ ਸਮੇਤ ਜਾ ਕੇ ਆਪ ਜੀ ਨੇ ਕਥਾ ਕੀਰਤਨ ਦੇ ਅੰਮ੍ਰਿਤ ਦੀ ਦਾਤ ਵੰਡ ਕੇ ਸਿੱਖੀ ਦਾ ਬੂਟਾ ਨਾ ਲਾਇਆ ਹੋਵੇ। ਆਪ ਜੀ ਨੂੰ ਸਦਾ ਖ਼ਾਲਸੇ ਦੀ ਰਹਿਤ ਬਹਿਤ ਦੀ ਪਰਪੱਕਤਾ ਅਤੇ ਨਿਰੋਲ ਗੁਰਮਤਿ ਦਾ ਸਿਧਾਂਤ ਦ੍ਰਿੜ੍ਹਾਉਣ ਦੀ ਦਿਲੀ ਲਗਨ ਸੀ।

ਆਪ ਜੀ ਜਲ ਵਿਚ ਕੰਵਲ ਦੀ ਨਿਆਈਂ ਹਮੇਸ਼ਾਂ ਮਾਇਆ ਵਿਚੋਂ ਨਿਰਲੇਪ ਰਹੇ। ਆਪ ਜੀ ਨੇ ਸਾਰੇ ਹਿੰਦੁਸਤਾਨ ਵਿਚ ਵਿਚਰ ਕੇ ਲੱਖਾਂ ਹੀ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ, ਹਜ਼ਾਰਾਂ ਨੂੰ ਸ਼ੁੱਧ ਪਾਠ ਕਰਨਾ ਸਿਖਾਇਆ ਅਤੇ ਸੈਂਕੜਿਆਂ ਨੂੰ ਗਿਆਨੀ ਬਣਾਇਆ। ਆਪ ਜੀ ਨੇ ਲਿਖਤੀ ਰੂਪ ਵਿਚ ਵੀ ਕੌਮ ਨੂੰ ਬੜੀ ਮਹਾਨ ਦੇਣ ਦਿੱਤੀ ਹੈ। ਆਪ ਜੀ ਨੇ ਬਹੁਤ ਸਾਰੇ ਗੁਰਦੁਆਰੇ ਸਾਹਿਬਾਨਾਂ ਦੀ ਸੇਵਾ ਵੀ ਕਰਵਾਈ। ਆਪ ਜੀ ਦੀ ਕਥਾ ਵਿਚ ਇਤਨਾ ਰਸ ਸੀ ਕਿ ਜਿਹੜਾ ਇਕ ਵਾਰੀ ਸੁਣ ਲੈਂਦਾ ਫਿਰ ਜ਼ਿੰਦਗੀ ਭਰ ਨਾ ਭੁੱਲਦਾ ਤੇ ਮੁੜ ਮੁੜ ਸੁਣ ਕੇ ਆਪਣਾ ਜੀਵਨ ਉੱਚਾ ਕਰਦਾ।

ਆਪ ਜੀ ਕਥਾ ਕੀਰਤਨ ਦਾ ਪ੍ਰਵਾਹ ਚਲਾਉਂਦੇ ਚਲਾਉਂਦੇ ਸੰਗਤਾਂ ਦੀ ਬੇਨਤੀ ਪ੍ਰਵਾਨ ਕਰ ਕੇ ਪਿੰਡ ਮਹਿਤਾ ਵਿਖੇ ਪਹੁੰਚੇ ਅਤੇ ਇਥੇ ਹੀ 15 ਹਾੜ 2026 ਬਿਕ੍ਰਮੀ ਮੁਤਾਬਿਕ 28 ਜੂਨ 1969 ਈਸਵੀ ਦਿਨ ਵੀਰਵਾਰ ਦੇ ਤੜਕੇ ਦੋ ਵਜ ਕੇ ਦਸ ਮਿੰਟ 'ਤੇ ਆਪ ਜੀ ਦਾ ਸਵਾਸ ਹੌਲੀ ਹੁੰਦਾ ਹੁੰਦਾ ਵਾਹਿਗੁਰੂ ਮੰਤ੍ਰ ਦਾ ਸਿਮਰਨ

ਕਰਦਿਆਂ ਖਲੋ ਗਿਆ ਤੇ ਪਰਮੇਸ਼ਰ ਦੀ ਜੋਤਿ ਵਿਚ ਜੋਤਿ ਮਿਲ ਗਈ। ਅੰਮ੍ਰਿਤਸਰ ਸਾਹਿਬ ਪਹੁੰਚ ਕੇ ਪਵਿੱਤਰ ਅੰਮ੍ਰਿਤ ਸਰੋਵਰ ਵਿਚੋਂ ਜਲ ਲਿਆ ਕੇ ਖ਼ਾਲਸਾ ਜੀ ਦਾ ਇਸ਼ਨਾਨ ਬਾਹਰ ਕਰਵਾਇਆ। ਆਪ ਦੀ ਇੱਛਾ ਮੁਤਾਬਿਕ ਦੇਹ ਦਾ ਸਸਕਾਰ ਪਾਤਾਲਪੁਰੀ ਕੀਰਤਪੁਰ ਸਾਹਿਬ ਵਿਖੇ ਕਰ ਦਿੱਤਾ ਗਿਆ।

ਆਪ ਜੀ ਨੇ ਆਪਣੇ ਸੱਚਖੰਡ ਪਿਆਨਾ ਕਰਨ ਤੋਂ ਬਹੁਤ ਸਮਾਂ ਪਹਿਲਾਂ ਮਹਾਨ ਵਿਦਵਾਨ, ਗੁਰਸਿੱਖ, ਰਹਿਤ ਵਿਚ ਪਰਪੱਕ, ਗੁਰਬਾਣੀ ਦੇ ਨਿਤਨੇਮੀ ਤੇ ਉੱਚੇ ਸੁੱਚੇ ਜੀਵਨ ਦੇ ਮਾਲਕ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਨੂੰ ਤਿੰਨ ਵਾਰੀ ਟਕਸਾਲ ਦੀ ਸੇਵਾ ਨਿਭਾਉਣ ਬਾਰੇ ਬਚਨ ਕੀਤੇ ਸਨ। ਸਾਰਾ ਸਿੱਖ ਜਗਤ, ਗੁਰੂ ਨਾਨਕ ਨਾਮ ਲੇਵਾ, ਇਸ ਸਤਿਕਾਰਯੋਗ ਹਸਤੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਰਿਣੀ ਰਹਿਣਗੇ, ਜਿਨ੍ਹਾਂ ਨੇ ਮਨੁੱਖਤਾ ਦੇ ਭਲੇ ਲਈ ਚਹੁੰ ਕੁੰਟਾਂ ਵਿਚ ਵਿਚਰ ਕੇ ਤਕਰੀਬਨ 40 ਸਾਲ ਨਿਰੋਲ ਗੁਰਮਤਿ ਦਾ ਪ੍ਰਚਾਰ ਕਰ ਕੇ ਹਜ਼ਾਰਾਂ ਪ੍ਰਾਣੀਆਂ ਨੂੰ ਜੀਅ ਦਾਨ ਦਿੱਤਾ। ਆਪ ਜੀ ਦੀ ਮਹਾਨ ਘਾਲਣਾ ਦਾ ਵਰਨਣ ਜਿੰਨਾ ਵੀ ਕੀਤਾ ਜਾ ਸਕੇ, ਥੋੜ੍ਹਾ ਹੈ।





# ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਸੰਤ ਕਰਤਾਰ ਸਿੰਘ ਜੀ ਖ਼ਾਲਸਾ ਦਾ ਜਨਮ 1932 ਈਸਵੀ ਮੁਤਾਬਿਕ ਸੰਮਤ 1989 ਬਿਕ੍ਰਮੀ ਅੱਸੂ ਸੁਦੀ ਪੰਚਮੀ ਵਾਲੇ ਦਿਨ ਮਾਤਾ ਲਾਭ ਕੌਰ ਜੀ ਦੀ ਕੁੱਖੋਂ, ਜਥੇਦਾਰ ਝੰਡਾ ਸਿੰਘ ਜੀ ਦੇ ਘਰ ਪਿੰਡ ਪੁਰਾਣੇ ਭੂਰੇ ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ ਵਿਚ ਹੋਇਆ। ਭੂਰੇ ਕੋਹਨੇ (ਪੁਰਾਣੇ ਭੂਰੇ) ਹੁਣ ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਹਨ। ਜਥੇਦਾਰ ਝੰਡਾ ਸਿੰਘ ਜੀ ਗੁਰਬਾਣੀ ਤੇ ਰਹਿਤਾਂ ਵਿਚ ਪਰਪੱਕ ਉੱਚੇ ਸੁੱਚੇ ਜੀਵਨ ਵਾਲੇ ਗੁਰਸਿੱਖ ਸਨ।

ਮਹਾਂਪੁਰਸ਼ਾਂ ਨੇ ਮੁੱਢਲੀ ਵਿਦਿਆ ਸਰਕਾਰੀ ਮਿਡਲ ਸਕੂਲ ਖੇਮਕਰਨ, ਨੌਵੀਂ ਤੇ ਦਸਵੀਂ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਤੋਂ ਅਤੇ ਉਚੇਰੀ ਵਿਦਿਆ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਸੰਸਾਰਕ ਵਿਦਿਆ ਦੇ ਨਾਲ ਨਾਲ ਆਪਣੇ ਹੀ ਪਿੰਡ ਦੇ ਬਾਬਾ ਬੱਗਾ ਸਿੰਘ ਜੀ ਪਾਸੋਂ ਗੁਰਮਤਿ ਦੀ ਮੁੱਢਲੀ ਵਿਦਿਆ ਗ੍ਰਹਿਣ ਕੀਤੀ। ਗੁਰੂ ਮਹਾਰਾਜ ਸਾਹਿਬ ਜੀ ਦੀ ਕਿਰਪਾ ਨਾਲ ਆਪ ਨੇ ਜਲਦੀ ਹੀ ਅੰਮ੍ਰਿਤ ਵੇਲੇ ਦੀਆਂ ਪੰਜ ਬਾਣੀਆਂ, ਰਹਰਾਸਿ ਸਾਹਿਬ ਅਤੇ ਕੀਰਤਨ ਸੋਹਿਲਾ ਕੰਠ ਕਰ ਲਈਆਂ। ਆਪ ਅਜੇ ਵਿਦਿਆਰਥੀ ਹੀ ਸਨ ਜਦੋਂ 1948 ਈਸਵੀ ਵਿਚ ਆਪ ਜੀ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਕੋਲ ਪਿੰਡ ਭਿੰਡਰਾਂ ਵਿਖੇ ਆਏ ਜਿਥੇ ਆਪ ਨੇ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤਪਾਨ ਕੀਤਾ। ਅੰਮ੍ਰਿਤ ਛਕਣ ਉਪਰੰਤ ਆਪ ਜੀ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਬਹੁਤ ਹੀ ਨਿਕਟਵਰਤੀ ਵਿਦਿਆਰਥੀ ਬਣ ਗਏ।

ਖ਼ਾਲਸਾ ਕਾਲਜ ਵਿਚ ਪੜ੍ਹਾਈ ਦੇ ਦੌਰਾਨ ਵੀ ਆਪ ਜੀ ਸਿਮਰਨ ਭਜਨ ਵਿਚ ਲੀਨ ਰਹਿੰਦੇ। ਨਿਤਨੇਮ ਤੋਂ ਇਲਾਵਾ ਹੋਰ ਵੀ ਬਹੁਤ ਬਾਣੀ

ਰੋਜ਼ਾਨਾ ਪੜ੍ਹਦੇ। ਆਪ ਜੀ ਦਾ ਅਨੰਦ ਕਾਰਜ 1950 ਈਸਵੀ ਨੂੰ 18 ਸਾਲ ਦੀ ਉਮਰ ਵਿੱਚ ਹੋਇਆ। ਸ਼ਹੀਦ ਭਾਈ ਅਮਰੀਕ ਸਿੰਘ ਅਤੇ ਭਾਈ ਮਨਜੀਤ ਸਿੰਘ ਮਹਾਂਪੁਰਖਾਂ ਦੇ ਦੋ ਭੁਝੰਗੀ ਹੋਏ। ਆਪ ਜੀ ਨੇ ਮਹਾਂਪੁਰਖਾਂ ਦੀ ਆਗਿਆ ਅਤੇ ਪਿਤਾ ਜੀ ਦੀ ਇੱਛਾ ਨਾਲ ਕੁਝ ਦੇਰ ਪਟਵਾਰੀ ਦੀ ਨੌਕਰੀ ਵੀ ਕੀਤੀ ਪਰ 1957 ਈਸਵੀ ਵਿਚ ਨੌਕਰੀ ਤੋਂ ਅਸਤੀਫ਼ਾ ਦੇ ਕੇ ਜਥੇ ਵਿਚ ਪੱਕੇ ਤੌਰ 'ਤੇ ਸ਼ਾਮਲ ਹੋ ਗਏ। ਆਪ ਜੀ ਕੁਝ ਦੇਰ ਮਹਾਂਪੁਰਖਾਂ ਦੇ ਗੜਵੱਈ ਵਜੋਂ ਡਿਊਟੀ ਨਿਭਾਉਂਦੇ ਰਹੇ। ਆਪ ਜੀ 'ਖ਼ਾਲਸਾ' ਜੀ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਪੰਜ ਬਾਣੀਆਂ, ਜੈਤਸਰੀ ਦੀ ਵਾਰ, ਸੱਤੇ ਬਲਵੰਡੇ ਦੀ ਵਾਰ, 25 ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਾਮ ਨੂੰ ਸਾਰੀ ਪੰਜ ਗ੍ਰੰਥੀ ਦਾ ਨਿਤਨੇਮ, ਦੋਵੇਂ ਬਾਰਹਮਾਹਾ ਅਤੇ ਜਪੁਜੀ ਸਾਹਿਬ ਦੇ ਕਈ ਪਾਠ ਸੁਣਾਉਂਦੇ। ਆਪ ਜੀ ਮਹਾਂਪੁਰਖਾਂ ਦੀ ਸੇਵਾ ਕਰਦੇ ਅਤੇ ਕਦੀ ਵੀ ਹੁਕਮ ਨਾ ਮੋੜਦੇ।

ਆਪ ਸਿਮਰਨ ਭਜਨ ਅਤੇ ਗੁਰਸਿਖੀ ਦੇ ਪ੍ਰਚਾਰ ਵਿਚ ਸਦਾ ਲਿਵਲੀਨ ਰਹਿੰਦੇ। ਹਰ ਸਮੇਂ ਪੰਥ ਅਤੇ ਕੌਮ ਦੀ ਚੜ੍ਹਦੀ ਕਲਾ ਵਾਸਤੇ ਸੋਚਦੇ। ਆਪ ਹਮੇਸ਼ਾਂ ਇਹ ਵਿਚਾਰਾਂ ਕਰਦੇ ਰਹਿੰਦੇ ਕਿ ਸਾਡੀ ਕੌਮ ਗੁਰਸਿੱਖੀ ਤੋਂ ਕਿਉਂ ਪਾਸੇ ਜਾ ਰਹੀ ਹੈ ? ਕੀ ਅੱਜ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਸਿੱਖ ਭੁੱਲ ਗਏ ਹਨ ? ਕੀ ਗੁਰੂ ਸਾਹਿਬਾਂ ਵੱਲੋਂ ਕੀਤੇ ਪਰਉਪਕਾਰ ਅੱਖੋਂ ਉਹਲੇ ਕੀਤੇ ਗਏ ਹਨ ? ਆਪ ਸਿਆਣੇ ਸਿੰਘਾਂ ਨਾਲ ਇਹ ਵਿਚਾਰਾਂ ਕਰਦੇ ਕਿ ਸਿੱਖੀ ਨੂੰ ਘਰ ਘਰ ਕਿਸ ਤਰ੍ਹਾਂ ਪਹੁੰਚਾਇਆ ਜਾਵੇ ? ਰਾਤ 12-1 ਵਜੇ ਤਕ ਕੰਮ ਕਰਨਾ ਤੇ ਸਵੇਰੇ ਚਾਰ ਵਜੇ ਉੱਠਣਾ ਆਪ ਜੀ ਦਾ ਨਿਤਨੇਮ ਸੀ। ਆਪ ਜੀ ਕਹਿੰਦੇ, "ਰੱਬ ਨੇ ਸਾਨੂੰ ਸੋਹਣੇ ਸਰੀਰ ਦਿੱਤੇ ਹਨ, ਚੰਗਾ ਖਾਣ ਨੂੰ ਦਿੱਤਾ ਹੈ ਤੇ ਸਭ ਤੋਂ ਵੱਧ ਇਹ ਕੇ ਸਿੱਖਾਂ ਦੇ ਘਰ ਦਾ ਜਨਮ ਦਿੱਤਾ ਤੇ ਫੇਰ ਆਪਾਂ ਨੂੰ ਨੀਂਦ ਜਾਂ ਆਲਸ ਆਵੇ ਤੇ ਇਕ ਇਕ ਪਲ ਸਿੱਖੀ ਪ੍ਰਚਾਰ ਵਾਸਤੇ ਨਾ ਲਾਈਏ ਤਾਂ ਆਪਾਂ ਨੂੰ ਜਿਉਣ ਦਾ ਹੱਕ ਨਹੀਂ ਸਿੰਘੋ!"

ਆਪ ਦਿਨ ਵਿਚ ਜਿੰਨੀਆਂ ਜ਼ਿਆਦਾ ਕਥਾ ਕਰਦੇ ਉਤਨਾ ਬਹੁਤਾ ਖ਼ੁਸ਼ ਅਤੇ ਤੰਦਰੁਸਤ ਪ੍ਰਤੀਤ ਹੁੰਦੇ। ਸਿੱਖੀ ਪ੍ਰਤੀ ਆਪ ਦੇ ਮਨ ਵਿਚ ਏਨੀ ਤਾਂਘ ਸੀ ਚਾਹੁੰਦੇ ਕਿ ਹਰ ਪ੍ਰਾਣੀ ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇ। ਚਾਰੇ ਪਾਸੇ ਦੁਨੀਆਂ ਵਿਚ ਸਿੰਘ ਹੀ ਸਿੰਘ ਨਜ਼ਰ ਆਉਣ। ਆਪ ਜੀ ਦੇ ਪ੍ਰੋਗਰਾਮਾਂ ਦੀ ਬਹੁਤ ਜ਼ਿਆਦਾ ਮੰਗ ਸੀ। ਸੰਤ ਜੀ ਕਦੇ ਵੀ ਕਿਸੇ ਨੂੰ ਨਾਂਹ ਨਾ ਕਰਦੇ ਗੁਰਦੁਆਰਾ ਨਾਭਾ ਸਾਹਿਬ ਵਿਖੇ ਸੰਤਾਂ ਦੀ ਸਿਹਤ ਬਹੁਤ ਢਿੱਲੀ ਹੋਣ ਕਾਰਨ ਸਿੰਘਾਂ ਨੇ ਫੜ ਕੇ ਪੌੜੀਆਂ ਚੜ੍ਹਾਇਆ ਪਰੰਤੂ ਚੰਡੀਗੜ੍ਹ ਦੀ ਸੰਗਤ ਨੇ ਆ ਕੇ ਰਾਤ ਦਸ ਵਜੇ ਕਿਹਾ ਕਿ ਮਹਾਂਪੁਰਖੋ ਦੀਵਾਨ ਸਜਿਆ ਹੈ, ਸਾਰੀ ਸੰਗਤ ਉਡੀਕ ਰਹੀ ਹੈ, ਭਾਵੇਂ ਦਸ ਮਿੰਟ ਹੀ ਬੋਲੋ ਤਾਂ ਸਿੰਘਾਂ ਦੇ ਰੋਕਣ 'ਤੇ ਵੀ ਆਪ ਨਾ ਰੁਕੇ ਤੇ ਚੰਡੀਗੜ੍ਹ ਸੈਕਟਰ 19-ਡੀ ਵਿਚ ਗੱਜ ਵੱਜ ਕੇ ਦੋ ਘੰਟੇ ਕਥਾ ਕੀਤੀ। ਜ਼ਿਆਦਾ ਬੇਨਤੀਆਂ ਕਰਨ 'ਤੇ ਕਹਿੰਦੇ, "ਸਿੰਘੋ! ਸਰੀਰਾਂ ਦਾ ਕੋਈ ਪਤਾ ਨਹੀਂ, ਰੱਜ ਰੱਜ ਕੇ ਕੌਮ ਦੀ ਪ੍ਰਚਾਰ ਰਾਹੀਂ ਸੇਵਾ ਕਰਨੀ ਚਾਹੀਦੀ ਹੈ।"

ਆਪ ਜੀ ਦਾ ਕਹਿਣਾ ਸੀ ਕਿ ਸਿੱਖੀ ਦੀ ਪ੍ਰਫੁੱਲਤਾ ਲਈ ਪ੍ਰਚਾਰਕਾਂ ਦਾ ਜੀਵਨ ਆਦਰਸ਼ਮਈ ਤੇ ਪੂਰਨ ਰਹਿਤਵਾਨ ਹੋਣਾ ਜ਼ਰੂਰੀ ਹੈ। ਆਪ ਜੀ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਸਟੇਜ ਤੋਂ ਬੋਲਣ ਵਾਲਾ ਹਰ ਵਿਅਕਤੀ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੈ। ਆਪ ਨੇ ਤਖ਼ਤ ਸ੍ਰੀ ਪਟਨਾ ਸਾਹਿਬ ਜੀ ਦੇ ਪ੍ਰਬੰਧਕਾਂ ਨੂੰ ਪ੍ਰੇਰ ਕੇ ਇਸ ਸਬੰਧ ਵਿਚ ਹੁਕਮਨਾਮਾ ਵੀ ਜਾਰੀ ਕਰਵਾਇਆ। ਜਿਸ ਨਾਲ 36 ਢਾਡੀ ਜਥਿਆਂ ਅਤੇ ਕਈ ਪ੍ਰਚਾਰਕਾਂ ਨੇ ਅੰਮ੍ਰਿਤਪਾਨ ਕੀਤਾ। ਆਪ ਜੀ ਨੇ ਪ੍ਰਸੰਨ ਹੋ ਕੇ ਉਪਰੋਕਤ ਜਥਿਆਂ ਨੂੰ ਸਿਰੋਪਾਉ ਦਿੱਤੇ। 7 ਅਕਤੂਬਰ 1976 ਈਸਵੀ ਨੂੰ ਬੀੜ ਬਾਬਾ ਬੁੱਢਾ ਸਾਹਿਬ ਜੀ ਵਿਖੇ ਢਾਈ ਲੱਖ ਸੰਗਤ ਦੇ ਇਕੱਠ ਵਿਚ ਆਪ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸਿੱਖਾਂ ਦੀ ਸ਼ਹੀਦੀ ਦਾ ਇਤਿਹਾਸ ਸੁਣਾਇਆ ਤਾਂ ਸੰਗਤ ਵਿਚੋਂ ਪੰਜ ਹਜ਼ਾਰ ਪ੍ਰਾਣੀਆਂ ਨੇ ਖੜੇ ਹੋ ਕੇ ਪ੍ਰਣ ਕੀਤਾ ਕਿ ਉਹ ਅੱਗੇ ਤੋਂ ਸ਼ਰਾਬ ਨਹੀਂ ਪੀਣਗੇ ਤੇ ਕੇਸ ਦਾੜ੍ਹਾ ਨਹੀਂ ਮੁਨਾਉਣਗੇ। ਜਦੋਂ ਵੀ ਆਪ ਜੀ ਨੂੰ ਕੋਈ ਘਰ ਬੁਲਾਉਂਦਾ ਜੇਕਰ ਉਹ ਪਤਿਤ ਹੋਣ, ਕੇਸ ਕੱਟਦੇ ਹੋਣ, ਸ਼ਰਾਬ ਆਦਿ ਦੀ ਵਰਤੋਂ ਕਰਦੇ ਹੋਣ, ਜਿੰਨਾ ਚਿਰ ਤਕ ਉਹ ਪ੍ਰਣ ਨਾ ਕਰਦੇ ਕਿ ਅਸੀਂ ਦਾਹੜਾ ਕੇਸ ਰੱਖਾਂਗੇ, ਸ਼ਰਾਬ ਛੱਡਾਂਗੇ, ਓਨਾ ਚਿਰ ਉਹਨਾਂ ਦੇ ਘਰ ਨਾ ਜਾਂਦੇ, ਨਾ ਹੀ ਉਹਨਾਂ ਦੇ ਘਰੋਂ ਕੋਈ ਚੀਜ਼ ਵਸਤ ਛਕਦੇ ਇਸ ਤਰ੍ਹਾਂ ਕਿਸੇ ਵੀ ਵਿਅਕਤੀ ਦੇ ਲੱਖ ਬੁਲਾਉਣ ਅਤੇ ਬੇਨਤੀਆਂ ਕਰਨ 'ਤੇ ਵੀ ਆਪ ਉਹਨਾਂ ਦੇ ਘਰ ਨਾ ਜਾਂਦੇ। ਇਸ ਤਰ੍ਹਾਂ ਆਪ ਜੀ ਨੇ ਅਨੇਕਾਂ

ਪ੍ਰਾਣੀਆਂ ਨੂੰ ਸਿੱਧੇ ਰਸਤੇ ਪਾਇਆ। ਸਿੱਖ ਧਰਮ ਦੀ ਨੀਂਹ ਨੂੰ ਹੋਰ ਮਜ਼ਬੂਤ ਕੀਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 300 ਸਾਲਾ ਸ਼ਹੀਦੀ ਦਿਵਸ ਦੇ ਸਬੰਧ ਵਿਚ 'ਸਿੱਖੀ ਧਰਮ ਦਾ ਪ੍ਰਚਾਰ' ਆਪ ਜੀ ਨੇ ਮੁੱਖ ਉਦੇਸ਼ ਕਰ ਕੇ ਜਾਣਿਆ ਤੇ ਕਈ ਸੰਸਥਾਵਾਂ, ਕਾਲਜਾਂ ਨੂੰ ਇਸ ਕੰਮ ਵਾਸਤੇ ਪ੍ਰੇਰਨਾ ਕੀਤੀ। ਇਸ ਸਬੰਧ ਵਿਚ ਐਮਰਜੈਂਸੀ ਦੌਰਾਨ ਵੀ 37 ਮਹਾਨ ਜਲੂਸ ਵੱਖ ਵੱਖ ਥਾਵਾਂ ਤੋਂ ਕੱਢੇ। ਇਹਨਾਂ ਜਲੂਸਾਂ ਵਿਚ ਜੋ ਸਫਲਤਾ ਪ੍ਰਾਪਤ ਹੋਈ ਉਹ ਕਹਿਣ ਤੋਂ ਪਰੇ ਹੈ। ਸਾਰਾ ਸਿੱਖ ਜਗਤ ਇਕ ਵਾਰੀ ਧੁਰ ਅੰਦਰ ਤਕ ਹਲੂਣਿਆ ਗਿਆ। ਆਪ ਜੀ 15-15 ਘੰਟੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਬਿਆ ਵਿਚ ਖੜੇ ਹੋ ਕੇ ਪ੍ਰਚਾਰ ਕਰਦੇ। ਸੌ ਕਿਲੋਮੀਟਰ ਲੰਮਾ ਜਲੂਸ ਹਰ ਵਾਰੀ 60-70 ਪਿੰਡਾਂ ਵਿਚੋਂ ਦੀ ਲੰਘਦਾ ਤੇ ਆਪ ਜੀ ਹਰ ਪਿੰਡ ਵਿਚ 10-15 ਮਿੰਟ ਜ਼ਰੂਰ ਪ੍ਰਚਾਰ ਕਰਦੇ। ਹਰ ਪਿੰਡ ਦੀ ਸੰਗਤ ਪਾਸੋਂ ਇਹ ਨਾਹਰਾ ਲਵਾਇਆ ਜਾਂਦਾ :

***'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨ ਜਾਵੇ'***

ਗੁਰਦਾਸਪੁਰ ਦੇ ਨਿਰੰਕਾਰੀ ਡੀ.ਸੀ. ਨੇ ਸਿੰਘਾਂ ਵਿਚ ਕਾਫ਼ੀ ਦਹਿਸ਼ਤ ਫੈਲਾਈ। ਸੰਤਾਂ ਨੇ ਉਥੋਂ ਉਚੇਚਾ ਜਲੂਸ ਕੱਢਣ ਦਾ ਪ੍ਰੋਗਰਾਮ ਬਣਾਇਆ। ਇਕ ਪੁਲੀਸ ਅਫ਼ਸਰ ਸੰਤਾਂ ਪਾਸ ਸਰਕਾਰੀ ਖ਼ਤ ਲੈ ਕੇ ਆਇਆ ਕਿ ਸਵੇਰੇ 9 ਵਜੇ ਵੱਡੀ ਸੜਕ ਵਿਹਲੀ ਹੋਣੀ ਚਾਹੀਦੀ ਹੈ ਕਿਉਂਕਿ ਪੰਜਾਬ ਸਰਕਾਰ ਦੇ ਦੋ ਮੰਤਰੀ ਉਸ ਸੜਕ ਥਾਣੀਂ ਲੰਘ ਰਹੇ ਹਨ ਤਾਂ ਸੰਤਾਂ ਮਹਾਂਪੁਰਸ਼ਾਂ ਨੇ ਉੱਤਰ ਦਿੱਤਾ ਕਿ ਦੋਹਾਂ ਮੰਤਰੀਆਂ ਨੂੰ ਕਹਿ ਦੇਵੋ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਮਹਾਨ ਜਲੂਸ ਆ ਰਿਹਾ ਹੈ। ਮੰਤਰੀ ਸੜਕ ਦੇ ਕਿਨਾਰੇ ਜੋੜਾ ਪਿਛਲੇ ਪਾਸੇ ਲਾਹ ਕੇ ਖੜੇ ਹੋ ਜਾਣ ਤੇ ਦੋਵੇਂ ਹੱਥ ਜੋੜ ਕੇ ਖਲੋਣ ਅਤੇ ਸੜਕ ਖ਼ਾਲੀ ਕਰ ਦੇਣ।

ਆਪ ਜੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਚੈਰੀਟੇਬਲ ਹਸਪਤਾਲ ਦਾ ਨੀਂਹ ਪੱਥਰ ਰੱਖਣ ਲਈ ਲੁਧਿਆਣਾ ਬੁਲਾਇਆ ਗਿਆ। ਮਹਾਂਪੁਰਖ ਜਦ ਉਥੇ ਪਹੁੰਚੇ ਤਾਂ 15-20 ਸੱਜਣ ਦੀਵਾਨ ਵਿਚੋਂ ਉੱਠ ਕੇ ਸਿਹਰੇ ਲੈ ਕੇ ਸਵਾਗਤ ਕਰਨ ਲਈ ਆਏ ਤਾਂ ਮਹਾਂਪੁਰਖ ਵਾਪਸ ਮੁੜ ਗਏ। ਪ੍ਰਬੰਧਕਾਂ ਨੇ ਮਗਰ ਜਾ ਕੇ ਕਾਰਨ ਪੁੱਛਿਆ ਤਾਂ ਸੰਤਾਂ ਨੇ ਉੱਤਰ ਦਿੱਤਾ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚੋਂ ਉੱਠ ਕੇ ਕਿਸੇ ਵਿਅਕਤੀ ਦਾ ਸਤਿਕਾਰ ਕਰਨਾ ਸੱਚੇ ਪਾਤਿਸ਼ਾਹ ਜੀ ਦੇ ਸਤਿਕਾਰ ਵਿਚ ਫ਼ਰਕ ਪਾਉਣ ਵਾਲੀ ਗੱਲ ਹੈ।" ਤਾਂ ਸਾਰੇ ਪ੍ਰਬੰਧਕਾਂ ਨੇ ਮੁਆਫ਼ੀ ਮੰਗੀ ਅਤੇ ਮਹਾਂਪੁਰਖਾਂ ਨੇ ਉਹਨਾਂ ਸਾਰਿਆਂ ਨੂੰ ਦੀਵਾਨ ਵਿਚ ਭੇਜਿਆ ਤੇ ਆਪ ਇਕੱਲੇ ਹੀ ਬਾਅਦ ਵਿਚ ਮੱਥਾ ਟੇਕਣ ਗਏ। ਆਪ ਜੀ ਨੇ ਸਮਝਾਇਆ ਕਿ ਕਿੱਡਾ ਵੱਡਾ ਮਹਾਤਮਾ ਜਾਂ ਲੀਡਰ ਕਿਉਂ ਨਾ ਆ ਜਾਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਡਾ ਕੋਈ ਨਹੀਂ।

ਰਾਮ ਲੀਲਾ ਗਰਾਊਂਡ ਦਿੱਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੀ ਤੀਜੀ ਸ਼ਹੀਦੀ ਸ਼ਤਾਬਦੀ ਦੇ ਸਬੰਧ ਵਿਚ 7 ਦਸੰਬਰ 1975 ਈਸਵੀ ਵਾਲੇ ਦਿਨ ਜਲੂਸ ਪੁੱਜਾ ਤਾਂ 22 ਲੱਖ ਦੇ ਇਕੱਠ ਵਿਚ ਜਦੋਂ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਸਟੇਜ 'ਤੇ ਆਈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਭ ਨੇ ਸਟੇਜ ਤੋਂ ਉੱਠ ਕੇ ਸਵਾਗਤ ਕੀਤੀ। ਇਕੱਲੇ ਸੰਤ ਕਰਤਾਰ ਸਿੰਘ ਜੀ ਹੀ ਸਟੇਜ 'ਤੇ ਬੈਠੇ ਰਹੇ। ਸਟੇਜ 'ਤੇ ਹੀ ਇਸ ਦਾ ਜ਼ੋਰਦਾਰ ਖੰਡਨ ਕੀਤਾ। ਸਟੇਜ ਤੋਂ ਕੁਝ ਨੇਤਾਵਾਂ ਨੇ ਕਿਹਾ ਕਿ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਨਾਲ ਰਿਸ਼ਤੇਦਾਰੀ ਪਾਈ ਹੈ, ਤਾਂ ਇਸ ਤੋਂ ਬਾਅਦ ਪ੍ਰਧਾਨ ਮੰਤਰੀ ਨੇ ਬੋਲਦੇ ਹੋਏ ਕਿਹਾ, ਜਿਸ ਦਿਲੀ ਦੇ ਤਖ਼ਤ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੂੰ ਸ਼ਹੀਦ ਕੀਤਾ ਸੀ, ਉਹ ਦਿੱਲੀ ਦਾ ਤਖ਼ਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਨਮਸਕਾਰ ਕਰ ਰਿਹਾ ਹੈ। ਜਿਸ ਦਿੱਲੀ ਦੇ ਤਖ਼ਤ ਤੋਂ ਸਿੱਖਾਂ ਵਿਰੁੱਧ ਫ਼ਤਵੇ ਦਿੱਤੇ ਜਾਂਦੇ ਸਨ, ਉਹੋ ਤਖ਼ਤ ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਸੀਸ ਝੁਕਾ ਰਿਹਾ ਹੈ।

ਸੰਤਾਂ ਦੇ ਬੋਲਣ ਦਾ ਸਮਾਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਤੋਂ ਬਾਅਦ ਸੀ :

***ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ ।***

ਇਸ ਨਾਹਰੇ ਤੇ ਪ੍ਰਚਾਰ ਸ਼ੁਰੂ ਕੀਤਾ, "ਪਹਿਲਾਂ ਰਾਜਪੂਤ ਰਾਜੇ ਧੀਆਂ ਦੇ ਕੇ ਨਿਆਜ਼ਾਂ ਪ੍ਰਾਪਤ ਕਰਦੇ ਸਨ। ਅੱਜ ਸਾਨੂੰ ਸਿੱਖਾਂ ਨੂੰ ਲਾਹਨਤ ਹੈ ਜੇ ਅਸੀਂ ਉਹਨਾਂ ਦੀ ਰੀਸ ਕਰੀਏ। ਇਸ ਲਈ ਮੋਨੇ ਪਤਿਤ ਵੱਲ ਕਿਸੇ ਸਿੱਖ ਨੂੰ ਬੀਬੀ ਦਾ ਰਿਸ਼ਤਾ ਨਹੀਂ ਕਰਨਾ ਚਾਹੀਦਾ ਅਤੇ ਰਹਿਤਨਾਮੇ ਦੇ ਬਚਨ ਕਹੇ :

***ਕੰਨਿਆ ਦੇਵੈ ਸਿਖ ਕੋ ਲੇਵੈ ਨਹਿ ਕਿਛੁ ਦਾਮ । ਸੋਈ ਮੇਰਾ ਸਿਖ ਹੈ ਪਹੁਚੇ ਗੁਰ ਕੇ ਧਾਮ ।***

ਦੂਸਰੀ ਗੱਲ ਦਾ ਉੱਤਰ ਦੇਂਦੇ ਹੋਏ ਸੰਤਾਂ ਨੇ ਕਿਹਾ, "ਅਸੀਂ ਇੰਦਰਾ ਗਾਂਧੀ ਨੂੰ ਪੁੱਛਣਾ ਚਾਹੁੰਦੇ ਹਾਂ ਕਿ ਤੁਹਾਨੂੰ ਦਿੱਲੀ ਦਾ ਤਖ਼ਤ ਦੁਆਇਆ ਕਿਸ ਨੇ ਹੈ ? ਜੇਕਰ ਤੁਸੀਂ ਗੁਰੂ ਤੇਗ ਬਹਾਦਰ ਜੀ ਨੂੰ ਸੀਸ ਨਿਵਾਉਣ ਆਏ ਹੋ ਤਾਂ ਤੁਸੀਂ ਕੋਈ ਅਹਿਸਾਨ ਨਹੀਂ ਕੀਤਾ। ਜੇਕਰ ਗੁਰੂ ਸਾਹਿਬ ਸ਼ਹਾਦਤ ਨਾ ਦੇਂਦੇ ਤਾ ਇਸ ਤਖ਼ਤ ਦਾ ਮਾਲਕ ਕੋਈ ਸੁੰਨਤ ਵਾਲਾ ਹੋਣਾ ਸੀ ਅਤੇ ਸਾਰੇ ਪਾਸੇ ਸਲਾਮਾਂ ਲੈਕਮ ਹੋਣੀ ਸੀ ਤੇ ਬੀਬੀ ਜੀ ! ਆਪ ਨੇ ਵੀ ਕਿਸੇ ਬੁਰਕੇ ਵਿਚ ਹੋਣਾ ਸੀ।

ਸਰੀਰ ਦੇ ਜਿਤਨੇ ਰੋਮ ਹਨ, ਪ੍ਰਧਾਨ ਮੰਤਰੀ ਉਤਨੀ ਵਾਰੀ ਆਪਣਾ ਸਿਰ ਵੱਢ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਕਰਨ ਤਾਂ ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਦਾ ਕਰਜ਼ਾ ਨਹੀਂ ਉਤਾਰ ਸਕਦੇ। ਕਿੰਨਾ ਵੀ ਵੱਡਾ ਪ੍ਰਧਾਨ ਮੰਤਰੀ ਕਿਉਂ ਨਾ ਹੋਵੇ ਸਾਡੇ ਗੁਰੂ ਸਾਹਿਬ ਤੋਂ ਵੱਡਾ ਨਹੀਂ। ਬਲਕਿ ਉਹ ਸਾਡੇ ਇਸ਼ਟ ਜਗਦੀ ਜੋਤਿ ਦਸਾਂ ਪਾਤਿਸ਼ਾਹੀਆਂ ਦੇ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੀਸ ਨਿਵਾਵੇ, ਨਾ ਕਿ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਆਪਾਂ ਉੱਠ ਕੇ ਉਸ ਦਾ ਸੁਆਗਤ ਕਰੀਏ।" ਸੰਤਾਂ ਦੇ ਇਹ ਬਚਨ ਸੁਣ ਕੇ ਸਾਰੇ ਪਾਸੇ ਜੈਕਾਰਿਆਂ ਦੀ ਗੂੰਜ ਉੱਠੀ।

ਸੰਤ ਕਰਤਾਰ ਸਿੰਘ ਜੀ ਖ਼ਾਲਸਾ ਵੱਲੋਂ ਬੋਲੇ ਗਏ ਸੱਚੇ ਬਚਨ ਹੀ ਬਾਅਦ ਵਿਚ ਦਮਦਮੀ ਟਕਸਾਲ ਅਤੇ ਸ੍ਰੀਮਤੀ ਇੰਦਰਾ ਗਾਂਧੀ ਵਿਚਕਾਰ ਝਗੜੇ ਦਾ ਕਾਰਨ ਬਣੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਤਿਕਾਰ ਦੇ ਵਿਰੁੱਧ ਜੇ ਕੋਈ ਪ੍ਰਚਾਰ ਕਰਦਾ ਤਾਂ ਆਪ ਬਰਦਾਸ਼ਤ ਨਾ ਕਰਦੇ। ਇਸੇ ਕਾਰਨ ਹੀ ਨਕਲੀ ਨਿਰੰਕਾਰੀਆਂ ਨੂੰ ਵੀ ਆਪ ਜੀ ਨੇ ਜ਼ੋਰਦਾਰ ਸ਼ਬਦਾਂ ਵਿਚ ਤਾੜਨਾ ਕੀਤੀ ਅਤੇ ਬੜੀ ਦਲੇਰ ਭਰਪੂਰ ਕਾਰਵਾਈ ਵੀ ਕੀਤੀ।

***ਹਮ ਭੀ ਦਰਿਆ ਹੈਂ ਹਮੇਂ ਅਪਨਾ ਹੁਨਰ ਮਾਲੂਮ ਹੈ, ਜਿਧਰ ਭੀ ਚਲ ਪੜੇਂਗੇ ਰਾਸਤਾ ਹੋ ਜਾਏਗਾ ।***

ਸੰਤ ਕਰਤਾਰ ਸਿੰਘ ਜੀ ਨੇ 8 ਸਾਲ ਦਮਦਮੀ ਟਕਸਾਲ ਦੇ ਮੁਖੀ ਦੇ ਰੂਪ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। 3 ਅਗਸਤ 1977 ਈਸਵੀ ਨੂੰ ਆਪ ਜੀ ਜਦੋਂ ਪਿੰਡ ਮਲਸੀਹਾਂ (ਜਲੰਧਰ) ਤੋਂ ਸੋਲਨ ਨੂੰ ਜਾ ਰਹੇ ਸਨ ਤਾਂ ਅੱਡਾ ਹੁਸੈਨਪੁਰ (ਨੇੜੇ ਲੁਧਿਆਣਾ) ਦੇ ਸਾਹਮਣੇ ਆਪ ਜੀ ਦੀ ਕਾਰ ਦਰੱਖ਼ਤ ਵਿਚ ਜਾ ਵੱਜੀ, ਜਿਥੇ ਆਪ ਸਖ਼ਤ ਜ਼ਖ਼ਮੀ ਹੋ ਗਏ। ਆਪ ਜੀ ਨੂੰ ਲੁਧਿਆਣਾ ਦੇ ਸੀ.ਐੱਮ.ਸੀ. ਹਸਪਤਾਲ ਵਿਚ ਦਾਖ਼ਲ ਕਰਵਾਇਆ ਗਿਆ। ਆਪ ਜੀ 16 ਅਗਸਤ 1977 ਈਸਵੀ, ਮੁਤਾਬਿਕ 1 ਭਾਦਰੋਂ 2034 ਬਿਕ੍ਰਮੀ ਨੂੰ ਸੱਚਖੰਡ ਜਾ ਬਿਰਾਜੇ। ਜੋ ਗੁਰਦੁਆਰਾ 'ਗੁਰਦਰਸ਼ਨ ਪ੍ਰਕਾਸ਼' ਆਪ ਜੀ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੀ ਯਾਦ ਵਿਚ ਮਹਿਤਾ ਵਿਖੇ ਬਣਵਾਇਆ ਸੀ, ਉਸੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਿਖੇ 2 ਭਾਦਰੋਂ (21 ਅਗਸਤ) ਨੂੰ ਆਪ ਜੀ ਦਾ ਸਸਕਾਰ ਕਰ ਦਿੱਤਾ ਗਿਆ।



# ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

*ਹੋਤਾ ਹੈ ਕੋਹੋ-ਦਸਤ ਮੇਂ ਪੈਦਾ ਕਭੀ ਕਭੀ,*
*ਵੋਹ ਮਰਦ, ਜਿਸ ਦਾ ਜ਼ਿਕਰ ਕਰੇ ਖ਼ਫ਼ਜ਼ ਕੋ ਨਗੀਂ।*

ਵੀਹਵੀਂ ਸਦੀ ਦੇ ਮਹਾਨ ਜਰਨੈਲ, ਸਿੱਖ ਨੌਜਵਾਨਾਂ ਦੇ ਦਿਲਾਂ ਦੀ ਧੜਕਣ, ਮਾਇਆਨਾਜ਼ ਹਸਤੀ, ਪੰਥ ਦੇ ਰੂਹੇ-ਰਵਾਂ, ਬਾਬਾ-ਏ-ਕੌਮ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦਾ ਜਨਮ 1947 ਈਸਵੀ ਨੂੰ ਪਿੰਡ ਰੋਡੇ ਜ਼ਿਲ੍ਹਾ ਫ਼ਰੀਦਕੋਟ ਵਿਚ ਬਾਬਾ ਜੁਗਿੰਦਰ ਸਿੰਘ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਹੋਇਆ। ਬਾਬਾ ਜੁਗਿੰਦਰ ਸਿੰਘ ਜੀ ਗੁਰੂ-ਘਰ ਦੇ ਅਨਿੰਨ ਸੇਵਕ ਸਨ।

ਸੰਤ ਜਰਨੈਲ ਸਿੰਘ ਜੀ ਨੇ ਪੌਣੇ ਪੰਜ ਸਾਲ ਦੀ ਉਮਰ ਵਿਚ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਨਿਤਨੇਮ ਵਿਚ ਪਰਪੱਕ ਰਹਿਣਾ ਆਪਣੇ ਜੀਵਨ ਦਾ ਨਿਸ਼ਾਨਾ ਬਣਾ ਲਿਆ। ਹਰ ਰੋਜ਼ 110 ਪਾਠ ਜਪੁਜੀ ਸਾਹਿਬ ਦੇ ਤੇ ਪੰਜ ਗ੍ਰੰਥੀ ਦਾ ਨਿਤਨੇਮ ਹਲ ਵਾਹੁੰਦਿਆਂ ਹੀ ਕਰ ਲੈਂਦੇ। ਆਪ ਜੀ ਗਿਆਰਾਂ ਸਾਲ ਪਿੰਡ ਵਿਚ ਖੇਤੀ ਕਰਦੇ ਤੇ ਸਿਮਰਨ ਅਭਿਆਸ ਵਿਚ ਲੀਨ ਰਹੇ। ਆਪ ਜੀ ਦੀ ਸੰਸਾਰਕ ਵਿਦਿਆ ਭਾਵੇਂ ਘੱਟ ਸੀ ਪਰ ਯਾਦ ਸ਼ਕਤੀ ਹੈਰਾਨ ਕਰ ਦੇਣ ਵਾਲੀ ਹੈ। ਸੰਤਾਂ ਨੇ 'ਦਖਣੀ ਓਅੰਕਾਰੁ' ਇਕ ਦਿਨ ਵਿਚ, 'ਸੁਖਮਨੀ ਸਾਹਿਬ' 13 ਦਿਨਾਂ ਵਿਚ, 'ਸਿਧ ਗੋਸਟਿ' ਇਕ ਦਿਨ ਵਿਚ ਤੇ 'ਆਸਾ ਦੀ ਵਾਰ' 8 ਘੰਟੇ ਵਿਚ ਇਹ ਬਾਣੀਆਂ ਕੰਠ ਕੀਤੀਆਂ।

ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਜਦ ਹਰ ਸਾਲ ਦੀ ਤਰ੍ਹਾਂ ਪਿੰਡ ਰੋਡੇ ਪਹੁੰਚੇ ਤਾਂ ਬਾਬਾ ਜੁਗਿੰਦਰ ਸਿੰਘ ਜੀ ਦੇ ਸੱਤ ਪੁੱਤਰਾਂ ਵਿਚੋਂ ਆਪ ਜੀ ਨੂੰ ਪੱਕੇ ਤੌਰ 'ਤੇ ਆਪਣੇ ਨਾਲ ਹੀ ਲੈ ਆਏ ਅਤੇ ਦਮਦਮੀ ਟਕਸਾਲ ਜਥਾ ਭਿੰਡਰਾਂ ਵਿਚ ਸ਼ਾਮਲ ਕਰ ਲਿਆ। ਆਪ ਜੀ ਨੇ ਸੰਤਾਂ ਪਾਸੋਂ ਬ੍ਰਹਮ ਵਿਦਿਆ ਦੀ ਦਾਤ ਪ੍ਰਾਪਤ ਕੀਤੀ। ਇਕ ਸਾਲ ਵਿਚ ਹੀ ਆਪ ਗੁਰਬਾਣੀ ਦਾ ਸ਼ੁੱਧ ਉਚਾਰਨ,

ਗੁਰ-ਇਤਿਹਾਸ ਤੇ ਗੁਰਮਤਿ ਦਰਸ਼ਨ ਵਿਚ ਪਰਪੱਕ ਹੋ ਗਏ। ਆਪ ਜੀ ਦਾ ਅਨੰਦ ਕਾਰਜ 1966 ਈਸਵੀ ਨੂੰ ਪਿੰਡ ਬਿਲਾਸਪੁਰ ਵਿਚ ਸ੍ਰ. ਸੁੱਚਾ ਸਿੰਘ ਦੀ ਲੜਕੀ ਬੀਬੀ ਪ੍ਰੀਤਮ ਕੌਰ ਨਾਲ ਹੋਇਆ। ਆਪ ਜੀ ਦੇ ਦੋ ਸਪੁੱਤਰ ਈਸ਼ਰ ਸਿੰਘ 1971 ਈਸਵੀ ਅਤੇ ਇੰਦਰਜੀਤ ਸਿੰਘ 1975 ਈਸਵੀ ਵਿਚ ਪੈਦਾ ਹੋਏ। ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਦੇ ਸੱਚਖੰਡ ਗਮਨ ਕਰ ਜਾਣ ਉਪਰੰਤ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਦਮਦਮੀ ਟਕਸਾਲ ਦੀ ਸੇਵਾ ਸੌਂਪੀ ਗਈ। ਮੌਜੂਦਾ ਕਾਰਜਕਾਰੀ ਮੁਖੀ ਸੰਤ ਬਾਬਾ ਠਾਕੁਰ ਸਿੰਘ ਜੀ ਨੇ ਸੰਤਾਂ ਦੇ ਸੀਸ 'ਤੇ ਦਸਤਾਰ ਸਜਾਈ। ਇਸ ਪਿੱਛੋਂ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਭਾਈ ਮਾਨ ਸਿੰਘ ਜੀ ਨੇ ਤਖ਼ਤ ਸਾਹਿਬ ਵੱਲੋਂ ਸੰਤਾਂ ਦੇ ਸੀਸ 'ਤੇ ਸਿਰੋਪਾਉ ਸਜਾਇਆ।

ਦਮਦਮੀ ਟਕਸਾਲ ਦੀ ਸੇਵਾ ਸੰਭਾਲਦੇ ਹੀ ਆਪ ਨੇ ਸਿੱਖੀ ਪ੍ਰਚਾਰ ਬੜੇ ਜ਼ੋਰ-ਸ਼ੋਰ ਨਾਲ ਸ਼ੁਰੂ ਕੀਤਾ। ਅੱਠ ਮਹੀਨੇ ਲਗਾਤਾਰ ਆਪਣੇ ਪਹਿਲੇ ਪ੍ਰਚਾਰ ਦੌਰੇ ਅਧੀਨ ਪੰਜਾਬ ਦੇ ਵੱਖ ਵੱਖ ਪਿੰਡਾਂ ਤੇ ਸ਼ਹਿਰਾਂ ਤੇ ਹੋਰ ਰਾਜਾਂ ਮੱਧ ਪ੍ਰਦੇਸ਼, ਯੂ.ਪੀ., ਬੰਬਈ, ਕਲਕੱਤਾ ਤੇ ਹੋਰ ਅਨੇਕਾਂ ਇਲਾਕਿਆਂ ਵਿਚ ਪਹੁੰਚ ਕੇ ਗੁਰਸਿੱਖੀ ਦਾ ਬੇਮਿਸਾਲ ਪ੍ਰਚਾਰ ਕੀਤਾ। ਦੂਸਰਾ ਧਰਮ ਪ੍ਰਚਾਰ ਦੌਰਾ ਸੰਤਾਂ ਨੇ ਅਜੇ ਆਰੰਭ ਕਰਨਾ ਸੀ ਕਿ 1978 ਦੀ ਵਿਸਾਖੀ ਦੇ ਦਿਹਾੜੇ 'ਤੇ ਨਿਰੰਕਾਰੀਆਂ ਨੇ ਇਕ ਵੱਡਾ ਸਮਾਗਮ ਕਰਨ ਦਾ ਐਲਾਨ ਕੀਤਾ। ਸੰਤਾਂ ਨੇ ਸਮੁੱਚੇ ਸਿੱਖ ਪੰਥ ਦੇ ਰੱਖਿਅਕ ਵਜੋਂ ਇਹ ਚੈਲੰਜ ਪ੍ਰਵਾਨ ਕਰ ਲਿਆ। ਸਰਕਾਰ ਤੇ ਗ਼ੈਰ-ਸਿੱਖ ਸੰਤਾਂ ਦੇ ਇਸ ਉਭਾਰ ਨੂੰ ਕੱਟੜਪੁਣਾ ਅਤੇ ਅੱਤਵਾਦ ਕਹਿਣ ਲੱਗੇ ਪਰੰਤੂ ਸੰਤ ਜੀ ਇਸ ਸਭ ਵਿਚੋਂ ਵਿਲੱਖਣ ਸ਼ਖ਼ਸੀਅਤ ਹੋ ਕੇ ਉਭਰੇ ਅਤੇ ਦਮਦਮੀ ਟਕਸਾਲ ਦੇ ਸਤਿਕਾਰ ਵਿਚ ਬੇ-ਮਿਸਾਲ ਵਾਧਾ ਹੋਇਆ।

ਦੇਸ਼ ਦੀ ਵੰਡ ਤੋਂ ਬਾਦ ਜਦੋਂ ਨਕਲੀ ਨਿਰੰਕਾਰੀ (ਨਰਕਧਾਰੀ) ਲਹਿਰ ਨੇ ਸਿੱਖ ਧਰਮ ਵਿਰੋਧੀ ਪ੍ਰਚਾਰ ਕਰਨਾ ਆਰੰਭ ਕੀਤਾ ਤਾਂ ਸਭ ਤੋਂ ਪਹਿਲਾਂ ਇਸ ਦਾ ਨੋਟਿਸ ਦਮਦਮੀ ਟਕਸਾਲ ਨੇ ਹੀ ਲੈਣਾ ਸ਼ੁਰੂ ਕੀਤਾ ਸੀ। ਦਮਦਮੀ ਟਕਸਾਲ ਦੇ ਮੁਖੀਆਂ ਅਤੇ ਜਥੇ ਦੇ ਸਿੰਘਾਂ ਨੇ 1953 ਈਸਵੀ ਵਿਚ ਇਹ ਭਾਂਪ ਲਿਆ ਸੀ ਕਿ ਨਕਲੀ ਨਿਰੰਕਾਰੀ (ਨਰਕਧਾਰੀ) ਸਿੱਖ ਗੁਰੂ ਸਾਹਿਬਾਨ, ਸਿੱਖ ਇਤਿਹਾਸ, ਸਿੱਖ ਧਰਮ ਤੇ ਗੁਰ-ਮਰਿਆਦਾ ਨੂੰ ਤੋੜ ਮਰੋੜ ਕੇ ਪੇਸ਼ ਕਰ ਰਹੇ ਹਨ। ਜਿਨ੍ਹਾਂ ਸਿੱਖ ਭਾਵਨਾਵਾਂ ਦੀ ਤਰਜਮਾਨੀ ਦਮਦਮੀ ਟਕਸਾਲ ਨੇ ਕੀਤੀ ਉਸ ਨੂੰ ਕਦੀ ਵੀ ਸਮਝਣ ਦਾ ਕਿਸੇ ਨੇ ਯਤਨ ਨਹੀਂ ਕੀਤਾ। ਅੱਜ ਤੋਂ ਅਠਾਰਾਂ-ਉੱਨੀ ਸਾਲ ਪਹਿਲਾਂ ਤਾਮਿਲਨਾਡੂ ਰਾਜ ਵਿਚ ਕੁਝ ਹਰੀਜਨਾਂ ਨੇ ਮੁਸਲਮਾਨ ਧਰਮ ਅਪਣਾ ਲਿਆ ਤਾਂ ਸਾਰੇ ਹਿੰਦੂ ਸਮਾਜ ਵਿਚ ਚਿੰਤਾ ਤੇ ਕ੍ਰੋਧ ਦੀ ਲਹਿਰ ਦੌੜ ਗਈ। ਭਾਰਤ ਦੀ ਪਾਰਲੀਮੈਂਟ ਵਿਚ ਵੀ ਇਸ ਗੱਲ 'ਤੇ ਰੋਸ ਪ੍ਰਗਟ ਕੀਤਾ ਗਿਆ ਕਿ ਹਿੰਦੂ ਹਰੀਜਨ, ਮੁਸਲਮਾਨ ਕਿਉਂ ਬਣ ਗਏ ਹਨ ? ਜਿਸ ਦੇ ਸਿੱਟੇ ਵਜੋਂ ਵਿਸ਼ਵ ਹਿੰਦੂ ਪ੍ਰੀਸ਼ਦ ਤੇ ਵੈਰਾਟ ਹਿੰਦੂ ਸੰਮੇਲਨ ਵਰਗੀਆਂ ਜਥੇਬੰਦੀਆਂ ਉੱਠ ਖੜੀਆਂ ਹੋਈਆਂ। ਹਿੰਦੁਸਤਾਨ ਵਿਚ ਹਿੰਦੂਆਂ ਦੀ ਗਿਣਤੀ 87% ਦੇ ਕਰੀਬ ਬਣਦੀ ਹੈ (ਜੋ ਕੁਲ ਮਿਲਾ ਕੇ 60 ਕਰੋੜ ਬਣ ਜਾਂਦੀ ਹੈ )। ਹਿੰਦੂ ਕੌਮ ਦੀ ਇੰਨੀ ਆਬਾਦੀ ਵਿਚੋਂ ਜੇਕਰ ਕੁਝ ਲੋਕ ਮੁਸਲਮਾਨ ਬਣ ਜਾਣ ਤਾਂ ਹਿੰਦੂ ਜਗਤ ਲਈ ਬਹੁਤ ਵੱਡਾ ਖ਼ਤਰਾ ਪੈਦਾ ਹੋ ਜਾਵੇਗਾ ਤਾਂ ਜਿਹੜੇ ਸਿੱਖ ਹਿੰਦੁਸਤਾਨ ਦੀ ਆਬਾਦੀ ਦਾ 2% ਹਿੱਸਾ ਹਨ, ਉਹਨਾਂ ਵਿਚੋਂ ਸਿੱਖ ਵਿਰੋਧੀ ਲਹਿਰ ਦੇ ਅਸਰ ਹੇਠ ਆ ਕੇ ਆਪਣੀ ਮਰਿਆਦਾ ਤੋਂ ਮੁਨਕਰ ਹੋ ਜਾਣਾ ਸਿੱਖ ਕੌਮ ਦੇ ਮਨ ਵਿਚ ਕਿਸੇ ਪ੍ਰਕਾਰ ਦੇ ਖ਼ਤਰੇ ਦੀ ਭਾਵਨਾ ਪੈਦਾ ਨਹੀਂ ਕਰ ਸਕਦਾ ਸੀ ? ਇਸ ਦਾ ਨਿਰਣਾ ਕਰਨ ਲਈ ਬਹੁਤੀ ਕਲਪਨਾ ਦੀ ਲੋੜ ਨਹੀਂ। ਇਹ ਖ਼ਤਰਾ ਜੋ ਨਕਲੀ ਨਿਰੰਕਾਰੀਆਂ ਵੱਲੋਂ ਪੈਦਾ ਹੋਇਆ ਦਮਦਮੀ ਟਕਸਾਲ ਨੇ ਸਭ ਤੋਂ ਪਹਿਲਾਂ ਇਸ ਦੀ ਸੂਚਨਾ ਸਿੱਖ ਜਗਤ ਨੂੰ ਦਿੱਤੀ। ਦਮਦਮੀ ਟਕਸਾਲ ਦਾ ਸ਼ੁਰੂ ਤੋਂ ਨਿਸ਼ਾਨਾ ਇਹ ਰਿਹਾ ਹੈ ਕਿ ਸਿੱਖੀ ਦੇ ਵਿਰੋਧ ਨੂੰ ਰੋਕਿਆ ਜਾਵੇ। ਸਿੱਖੀ ਦੇ ਵਿਰੋਧ ਦਾ ਵਿਰੋਧ ਕਰਨਾ, ਦੂਜੇ ਧਰਮਾਂ ਦਾ ਵਿਰੋਧ ਕਰਨਾ ਨਹੀਂ। ਬਿਲਕੁਲ ਉਸੇ ਤਰ੍ਹਾਂ ਹੀ ਜਿਵੇਂ ਹਿੰਦੂ ਧਰਮ ਤੋਂ ਹਰੀਜਨਾਂ ਦੇ ਮੁਸਲਮਾਨ ਬਨਣ ਦਾ ਵਿਰੋਧ ਕਰਨਾ ਇਸਲਾਮ ਦਾ ਵਿਰੋਧ ਨਹੀਂ। ਦਮਦਮੀ ਟਕਸਾਲ ਦਾ ਮੁੱਖ ਫ਼ਰਜ਼, ਸਿੱਖ ਵਿਰੋਧੀ ਲਹਿਰਾਂ ਭਾਵੇਂ ਉਹ ਸਿੱਖੀ ਦੇ ਅੰਦਰੋਂ ਉੱਠੀਆਂ ਤੇ ਭਾਵੇਂ ਬਾਹਰੋਂ ਉਹਨਾਂ ਦਾ ਵਿਰੋਧ ਕਰਨਾ ਤਾਂ ਰਿਹਾ ਹੈ, ਪਰ ਦੂਜੇ ਧਰਮਾਂ ਦਾ ਵਿਰੋਧ ਕਰਨਾ ਨਹੀਂ।

ਸੰਤ ਜੀ ਨੂੰ ਪਤਾ ਲੱਗਾ ਕਿ ਅੰਮ੍ਰਿਤਸਰ ਸਾਹਿਬ ਵਿਖੇ ਨਕਲੀ ਨਿਰੰਕਾਰੀ ਜੋ ਜਲੂਸ ਕੱਢ ਰਹੇ ਹਨ, ਉਸ ਵਿਚ ਉਹਨਾਂ ਦੇ ਮੁਖੀ ਤੇ ਉਸ ਦੀ ਪਤਨੀ ਨੂੰ ਪਾਲਕੀ

ਵਿਚ ਬਿਠਾਇਆ ਗਿਆ ਹੈ ਤੇ ਸਿੱਖ ਧਰਮ ਵਿਰੁੱਧ ਬੜਾ ਕੋਝਾ ਪ੍ਰਚਾਰ ਹੋ ਰਿਹਾ ਹੈ। ਸੰਤਾਂ ਵੱਲੋਂ ਭੇਜੇ ਹੋਏ ਤੇ ਅਖੰਡ ਕੀਰਤਨੀ ਜਥੇ ਦੇ ਕੁਝ ਸਿੰਘ ਸ਼ਾਂਤਮਈ ਢੰਗ ਨਾਲ ਨਕਲੀ ਨਿਰੰਕਾਰੀਆਂ ਨੂੰ ਰੋਕਣ ਅਤੇ ਸਮਝਾਉਣ ਗਏ ਪਰ ਉਹਨਾਂ ਨੇ ਅੱਗੋਂ ਗੋਲੀ ਚਲਾ ਕੇ 13 ਸਿੰਘ ਸ਼ਹੀਦ ਕਰ ਦਿੱਤੇ ਤੇ ਹੋਰ ਬਹੁਤ ਸਾਰੇ ਫੱਟੜ ਹੋ ਗਏ। ਇਹ ਭਿਆਨਕ ਖ਼ੂਨੀ ਸਾਕਾ ਵਰਤਾ ਕੇ ਵੀ ਨਕਲੀ ਨਿਰੰਕਾਰੀਆਂ ਦਾ ਸਮਾਗਮ ਸਾਢੇ ਤਿੰਨ ਘੰਟੇ ਤਕ ਚੱਲਦਾ ਰਿਹਾ। ਸਰਕਾਰ ਨੇ ਖੁੱਲ੍ਹ ਕੇ ਨਕਲੀ ਨਿਰੰਕਾਰੀਆਂ ਦੀ ਹਮਾਇਤ ਕੀਤੀ।

*ਕਹੀਂ ਸੈਹਨੇ ਗੁਲਸ਼ਨ ਕੋ ਸੀਂਚਾ ਲਹੂ ਸੇ, ਕਹੀਂ ਖ਼ਾਕ ਮੇਂ ਮਿਲ ਗਏ ਬੀਜ ਬਨ ਕਰ।*
*ਅਗਰ ਅਬ ਰੰਗਤ ਨਾ ਆਈ ਗੁਲੋਂ ਪੇ, ਤੋ ਗੁਲਸ਼ਨ-ਪਰਸਤੋਂ ਕਾ ਕਿਆ ਹਾਲ ਹੋਗਾ?*

24 ਅਪ੍ਰੈਲ 1980 ਈਸਵੀ ਨੂੰ ਨਕਲੀ ਨਿਰੰਕਾਰੀ (ਨਰਕਧਾਰੀ) ਮੁਖੀ ਦਿੱਲੀ ਵਿਚ ਕਤਲ ਕਰ ਦਿੱਤਾ ਗਿਆ। ਇਸ ਕਤਲ ਲਈ ਸਰਕਾਰ ਤੇ ਨਕਲੀ ਨਿਰੰਕਾਰੀ ਦੋਹਾਂ ਨੇ ਸੰਤਾਂ ਨੂੰ ਦੋਸ਼ੀ ਠਹਿਰਾਇਆ। 9 ਸਤੰਬਰ 1981 ਨੂੰ ਲਾਲਾ ਜਗਤ ਨਾਰਾਇਣ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ ਤਾਂ ਸੰਤਾਂ ਦੇ ਇਸ ਕੇਸ ਵਾਸਤੇ ਸਰਕਾਰ ਵੱਲੋਂ ਗ੍ਰਿਫ਼ਤਾਰੀ ਵਾਰੰਟ ਜਾਰੀ ਕਰ ਦਿੱਤੇ ਗਏ। ਆਪ ਜੀ ਨੇ ਸੰਗਤਾਂ ਦੇ ਭਾਰੀ ਇਕੱਠ ਵਿਚ 20 ਸਤੰਬਰ ਨੂੰ ਗ੍ਰਿਫ਼ਤਾਰੀ ਦਿੱਤੀ। ਆਪ ਜੀ ਨੂੰ ਥਾਂ ਥਾਂ ਲਿਜਾਇਆ ਗਿਆ ਤੇ ਤਰ੍ਹਾਂ ਤਰ੍ਹਾਂ ਦੇ ਪ੍ਰਸ਼ਨ ਪੁੱਛੇ ਗਏ। ਪਰ ਕੋਈ ਦੋਸ਼ ਨਾ ਸਾਬਤ ਹੋ ਸਕਿਆ। ਆਪ ਜੀ ਨੂੰ ਬਾ-ਇੱਜ਼ਤ ਰਿਹਾਅ ਕਰ ਦਿੱਤਾ ਗਿਆ।

*ਮੁੰਹ ਜ਼ੋਰ ਸਮਾਂ ਨਾਂਹ ਕੌਮੇ ਮੇਟ ਸਕੇਗਾ ਤੈਨੂੰ ਆਪਣੀ ਪੱਤ ਪਛਾਣ ਲਵੇਂ ਜੇ ਲੜ ਮਾਹੀ ਦਾ ਫੜ ਕੇ।*

26 ਅਪ੍ਰੈਲ 1982 ਨੂੰ ਸ੍ਰੀ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਕਰਾਰ ਦਿਵਾਉਣ ਲਈ ਮੋਰਚਾ ਆਰੰਭ ਹੋ ਗਿਆ। ਜਥੇ ਦੇ ਕੁਝ ਸਿੰਘਾਂ ਨੂੰ ਤੇ ਭਾਈ ਅਮਰੀਕ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਸੰਤ ਜੀ ਨੇ ਨਿਰਦੋਸ਼ ਸਿੰਘਾਂ ਦੀ ਰਿਹਾਈ ਲਈ 19 ਜੁਲਾਈ 1982 ਨੂੰ ਧਰਮ ਯੁੱਧ ਮੋਰਚਾ ਆਰੰਭ ਕਰ ਦਿੱਤਾ, ਜਿਸ ਨੂੰ ਬਾਅਦ ਵਿਚ 4 ਅਗਸਤ 1982 ਈਸਵੀ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਅਪਣਾ ਲਿਆ ਕਿ ਜਿੰਨਾ ਚਿਰ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਨਹੀਂ ਹੁੰਦੀ, ਮੋਰਚਾ ਚੱਲਦਾ ਰਹੇਗਾ। ਧਰਮ ਯੁੱਧ ਮੋਰਚੇ ਦੌਰਾਨ ਤਿੰਨ ਮਹੀਨਿਆਂ ਵਿਚ ਹੀ ਚਾਲੀ ਹਜ਼ਾਰ ਤੋਂ ਵੱਧ ਸਿੰਘਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ। ਦਿੱਲੀ ਦੀ ਸਰਕਾਰ ਅਨੰਦਪੁਰ ਸਾਹਿਬ ਦਾ ਮਤਾ ਤਾਂ ਕੀ ਇਕ ਮੰਗ ਮੰਨਣ ਲਈ ਵੀ ਤਿਆਰ ਨਹੀਂ ਸੀ। ਮੋਰਚਾ ਫ਼ੇਲ੍ਹ ਕਰਨ ਲਈ ਦਿੱਲੀ ਸਰਕਾਰ ਨੇ ਸਮੁੱਚੀ ਸਿੱਖ ਕੌਮ ਨੂੰ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ। ਆਪਣੇ ਪ੍ਰਚਾਰ ਮੀਡੀਏ ਰਾਹੀਂ ਇਹ ਪ੍ਰਚਾਰ ਕਰਵਾਇਆ ਕਿ ਇਹ ਮੁਲਕ ਦੇ ਟੋਟੇ ਕਰਨਾ ਚਾਹੁੰਦੇ ਹਨ ਅਤੇ ਹਿੰਦੂਆਂ ਦੇ ਖ਼ਿਲਾਫ਼ ਹਨ। ਪੰਜਾਬ ਵਿਚ ਹਿੰਦੂਆਂ ਦੀਆਂ ਜਾਨਾਂ ਖ਼ਤਰੇ ਵਿਚ ਹਨ, ਹਿੰਦੂ ਪੰਜਾਬ ਛੱਡ ਕੇ ਜਾ ਰਹੇ ਹਨ। ਨਵੰਬਰ 1982 ਦੀਆਂ ਏਸ਼ੀਆਈ ਖੇਡਾਂ ਸਮੇਂ ਸਿੱਖ ਲੀਡਰਾਂ ਨੇ ਕਿਹਾ ਕਿ ਉਹ ਖੇਡਾਂ ਦੌਰਾਨ ਦੁਨੀਆਂ ਨੂੰ ਦੱਸਣਗੇ ਕਿ ਉਹਨਾਂ ਨਾਲ 1947 ਤੋਂ ਲੈ ਕੇ ਕਿਵੇਂ ਵਿਤਕਰੇ ਹੋ ਰਹੇ ਹਨ। ਆਜ਼ਾਦੀ ਤੋਂ ਪਹਿਲਾਂ ਗਾਂਧੀ, ਨਹਿਰੂ ਵਰਗਿਆਂ ਨੇ ਜੋ ਵਾਅਦੇ ਸਿੱਖਾਂ ਨਾਲ ਕੀਤੇ ਸਨ, ਉਹ ਪੂਰੇ ਨਹੀਂ ਕੀਤੇ। ਇੰਦਰਾ ਗਾਂਧੀ ਨੇ ਭਜਨ ਲਾਲ ਨੂੰ ਸੰਕੇਤ ਦਿੱਤਾ ਕਿ ਖੇਡਾਂ ਦੌਰਾਨ ਉਸ ਨੇ ਸਿੱਖਾਂ ਨਾਲ ਕੀ ਸਲੂਕ ਕਰਨਾ ਹੈ। ਭਜਨ ਲਾਲ ਦੇ ਇਸ਼ਾਰਿਆਂ 'ਤੇ ਦਿੱਲੀ ਵਲ ਜਾਂਦੇ ਹਰ ਸਿੱਖ ਨੂੰ ਰੋਕਿਆ ਗਿਆ। ਬਹੁਤ ਬੁਰੀ ਪੁੱਛ ਪੜਤਾਲ ਕੀਤੀ ਗਈ, ਤਲਾਸ਼ੀ ਲਈ ਗਈ। ਇਥੋਂ ਤਕ ਕਿ ਸਾਬਕਾ ਕੈਬਨਿਟ ਮਨਿਸਟਰ ਸਵਰਨ ਸਿੰਘ, ਰਿਟਾਇਰ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ, ਰਿਟਾਇਰ ਜਨਰਲ ਅਰੋੜਾ ਨਾਲ ਵੀ ਭੈੜਾ ਸਲੂਕ ਕੀਤਾ ਗਿਆ। ਸਿੱਖਾਂ ਨੂੰ ਦੱਸ ਦਿੱਤਾ ਗਿਆ ਕਿ ਉਹ ਸਿਰਫ਼ ਤੀਜੇ ਦਰਜੇ ਦੇ ਸ਼ਹਿਰੀ ਹੀ ਨਹੀਂ, ਬਲਕਿ ਇਸ ਦੇਸ਼ ਦੇ ਅਣਚਾਹੇ ਵਸਨੀਕ ਹਨ। ਸਿੱਖਾਂ ਦੀ ਇਸ ਬੇ ਇੱਜ਼ਤੀ 'ਤੇ ਕੇਂਦਰੀ ਜਾਂ ਸਟੇਟ ਸਰਕਾਰ, ਹਿੰਦੂ ਪ੍ਰੈਸ ਤੇ ਬੁੱਧੀਜੀਵੀਆਂ ਨੇ ਕੋਈ ਟਿੱਪਣੀ ਨਾ ਕੀਤੀ। ਕਿਸੇ ਕਾਂਗਰਸੀ ਸਿੱਖ ਮੰਤਰੀ ਨੇ ਅਸਤੀਫ਼ਾ ਨਾ ਦਿੱਤਾ। ਸਰਕਾਰ ਦੀਆਂ ਇਹਨਾਂ ਕਾਰਵਾਈਆਂ ਤੋਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਕਹਿਣਾ ਪਿਆ ਕਿ ਸਿੱਖ ਹਿੰਦੁਸਤਾਨ ਵਿਚ ਗ਼ੁਲਾਮ ਹਨ। ਇੰਦਰਾ

ਨੂੰ ਯਕੀਨ ਹੋ ਗਿਆ ਕਿ ਕਾਂਗਰਸੀ ਸਿੱਖ ਇਤਨੇ ਗਿਰ ਚੁੱਕੇ ਹਨ ਕਿ ਜੇਕਰ ਉਹ ਦਰਬਾਰ ਸਾਹਿਬ 'ਤੇ ਫ਼ੌਜੀ ਕਾਰਵਾਈ ਕਰ ਦੇਵੇ ਤਾਂ ਵੀ ਚੁੱਪ ਰਹਿਣਗੇ ਅਤੇ ਅਕਾਲੀ ਦਲ ਵਾਲੇ ਵੀ ਇਸ ਗੱਲ ਤੋਂ ਅੱਗੇ ਜਾਣ ਲਈ ਤਿਆਰ ਨਹੀਂ ਕਿ ਸਿੱਟੇ ਗੰਭੀਰ ਨਿਕਲਣਗੇ, ਜ਼ਿੰਮੇਵਾਰ ਸਰਕਾਰ ਹੋਵੇਗੀ। ਪ੍ਰਮੁੱਖ ਅਕਾਲੀਆਂ ਵਿਚੋਂ ਵੀ ਕਈਆਂ ਨੇ ਇੰਦਰਾ ਨੂੰ ਯਕੀਨ ਦਿਵਾਇਆ ਸੀ ਕਿ ਸੰਤ ਜਰਨੈਲ ਸਿੰਘ ਤੋਪਾਂ, ਟੈਂਕ ਦੇਖ ਕੇ ਭੱਜ ਜਾਵੇਗਾ, ਉਹ ਉਸ ਦਾ ਸਾਥ ਨਹੀਂ ਦੇਣਗੇ। ਦੇਸ ਪ੍ਰਦੇਸ ਦੇ ਸਮੂਹ ਲੀਡਰ, ਵਕੀਲ, ਫ਼ਿਲਾਸਫ਼ਰ, ਰਾਜਦੂਤ ਆਦਿ ਸੰਤਾਂ ਨਾਲ ਮੋਰਚੇ ਦੇ ਸਬੰਧ ਵਿਚ ਵਿਚਾਰ-ਵਟਾਂਦਰੇ ਕਰਦੇ। ਮਹਾਂਪੁਰਖ ਸਾਰਿਆਂ ਨੂੰ ਸੰਤੁਸ਼ਟ ਕਰ ਕੇ ਭੇਜਦੇ। ਡਾ. ਸੁਬਰਾਮਨੀਅਮ ਸੁਆਮੀ ਵਰਗਿਆ ਨੂੰ ਕਹਿਣਾ ਪਿਆ, "ਜੇਕਰ ਸੰਤ ਜਰਨੈਲ ਸਿੰਘ ਜੀ ਅੱਤਵਾਦੀ ਹਨ ਤਾਂ ਮੈਂ ਵੀ ਅੱਤਵਾਦੀ ਹਾਂ।"

ਸਰਕਾਰ ਨੇ ਸਭ ਪਾਸੇ ਤੋਂ ਝੂਠੇ ਹੋਣ ਕਰਕੇ, ਕੋਈ ਚਾਰਾ ਨਾ ਚੱਲਦਾ ਵੇਖ ਕੇ ਸਾਰੇ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ।

*ਗੁਲਸ਼ਨ ਮੇਂ ਜਬ ਖ਼ੂਨ ਦੀ ਜ਼ਰੂਰਤ ਪੜੀ, ਪਹਿਲੇ ਹਮਾਰੀ ਹੀ ਗਰਦਨ ਕਾਟੀ ਗਈ।*
*ਫਿਰ ਭੀ ਕਹਿਤੇ ਹੈਂ ਹਮ ਸੇ ਯੇ ਅਹਿਲੇ-ਚਮਨ, ਯੇ ਹਮਾਰਾ ਚਮਨ ਹੈ ਤੁਮ੍ਹਾਰਾ ਨਹੀਂ।*

ਜਿਸ ਕੌਮ ਦੀ ਰੱਖਿਆ ਵਾਸਤੇ ਨੌਵੇਂ ਪਾਤਿਸ਼ਾਹ ਮਹਾਰਾਜ ਨੇ ਦਿੱਲੀ ਵਿਚ ਬਲੀਦਾਨ ਦਿੱਤਾ ਅਤੇ ਹਿੰਦੁਸਤਾਨ ਦੀ ਆਜ਼ਾਦੀ ਵਿਚ 92% ਕੁਰਬਾਨੀਆਂ ਸਿੱਖ ਕੌਮ ਨੇ ਦਿੱਤੀਆਂ, ਉਸ ਕੌਮ ਨੇ ਇਸ ਦੇ ਇਵਜ਼ ਵਜੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 1 ਜੂਨ 1984 ਨੂੰ ਟੈਂਕਾਂ, ਤੋਪਾਂ ਤੇ ਲੱਖਾਂ ਫ਼ੌਜਾਂ ਨਾਲ ਹਮਲਾ ਕਰ ਦਿੱਤਾ, 6 ਜੂਨ ਤਕ ਭਿਆਨਕ ਲੜਾਈ ਹੋਈ। ਹਿੰਦੁਸਤਾਨ ਦੀ ਸਰਕਾਰ ਨੂੰ ਕੁਝ ਪ੍ਰਮੁੱਖ ਅਕਾਲੀ ਆਗੂਆਂ ਦੇ ਕਹਿਣ 'ਤੇ ਦਿਸਣ ਲੱਗਾ ਕਿ ਜਦ ਫ਼ੌਜ ਮੋਰਚਾ ਖ਼ਤਮ ਕਰਨ ਹਿੱਤ ਦਰਬਾਰ ਸਾਹਿਬ ਵਿਚ ਦਾਖ਼ਲ ਹੋਵੇਗੀ ਤਾਂ ਸੰਤ ਅਤੇ ਉਹਨਾਂ ਦੇ ਸਾਥੀ ਸਿੰਘ ਹੱਥ ਖੜੇ ਕਰਕੇ ਅਤੇ ਮੂੰਹ ਨੀਵੇਂ ਕਰ ਕੇ ਆਤਮ ਸਮਰਪਣ ਕਰ ਦੇਣਗੇ, ਟਕਸਾਲ ਦੀਆਂ ਬਹਾਦਰੀ ਦੀਆਂ ਕਥਾਵਾਂ ਦਾ ਭੋਗ ਪੈ ਜਾਏਗਾ। 1983 ਵਿਚ ਇਕ ਪੱਤਰਕਾਰ ਨੇ ਲਿਖ ਵੀ ਦਿੱਤਾ ਕਿ ਗੁਰਪੁਰਬਾਂ 'ਤੇ ਸਿੱਖ ਜਿਹੜੀਆਂ ਆਪਣੀਆਂ ਬਹਾਦਰੀ ਦੀਆਂ ਗੱਲਾਂ ਕਰਦੇ ਨਹੀਂ ਥੱਕਦੇ, ਉਹ ਪੌਰਾਣਿਕ ਕਥਾਵਾਂ ਦੀ ਤਰ੍ਹਾਂ ਮਿਥਿਹਾਸਕ ਕਿੱਸੇ ਹਨ। ਦਿੱਲੀ ਸਰਕਾਰ ਨੂੰ ਵੀ ਯਕੀਨ ਹੋ ਗਿਆ ਕਿ ਜਦ ਸੰਤ ਜਰਨੈਲ ਸਿੰਘ ਜੀ ਆਤਮ ਸਮਰਪਣ ਕਰ ਦੇਣਗੇ ਤਾਂ ਸਿੱਖਾਂ ਨੂੰ ਇਤਨੀ ਨਮੋਸ਼ੀ ਹੋਵੇਗੀ ਕਿ ਸਿੱਖ ਹਮੇਸ਼ਾਂ ਲਈ ਦੱਬ ਜਾਣਗੇ। ਇਸ ਦੇ ਫਲਸਰੂਪ ਸਿੱਖਾਂ ਵਿਚ ਫੈਲੀ ਨਿਰਾਸ਼ਤਾ ਕਾਰਨ ਸਿੱਖਾਂ ਦੀ ਵਿਲੱਖਣਤਾ ਮੁੱਕ ਜਾਵੇਗੀ ਅਤੇ ਇਹ ਕੇਸਾਧਾਰੀ ਹਿੰਦੂ ਹੀ ਰਹਿ ਜਾਣਗੇ, ਆਪਣੀ ਵੱਖਰੀ ਹੋਂਦ ਦੀਆਂ ਗੱਲਾਂ ਬੰਦ ਕਰ ਦੇਣਗੇ।

ਮਾਰਚ 1983 ਨੂੰ ਹੀ ਸੰਤਾਂ ਨੂੰ ਪੂਰੀ ਸਥਿਤੀ ਦਾ ਗਿਆਨ ਹੋ ਗਿਆ ਕਿ ਕੌਮ ਉਪਰ ਕੀ ਚੁਣੌਤੀਆਂ ਹਨ ਅਤੇ ਇਸ ਇਤਿਹਾਸਕ ਮੋੜ ਉਪਰ ਉਹਨਾਂ ਕੌਮ ਨੂੰ ਕਿਹੋ ਜਿਹੀ ਅਗਵਾਈ ਦੇਣੀ ਹੈ। ਜਿਸ ਨਾਲ ਪੰਥ ਦੋਖੀਆਂ ਦੇ ਕੋਈ ਸੁਪਨੇ ਸਾਕਾਰ ਨਾ ਹੋਣ, ਸਿੱਖੀ ਦਾ ਵਕਾਰ ਅਸਮਾਨੀ ਛੋਹਾਂ 'ਤੇ ਪਹੁੰਚੇ। ਸਾਕਾ ਨੀਲਾ ਤਾਰਾ ਵਿਚ ਤੇ ਕੁਲ ਦੁਨੀਆਂ ਦੀਆਂ ਨਜ਼ਰਾਂ ਵਿਚ ਖ਼ਾਲਸੇ ਦੀ ਵਿਚਾਰਧਾਰਾ ਦੀ ਲਾਸਾਨੀ ਜਿੱਤ ਹੋਈ। ਇਸ ਦੀ ਮਿਸਾਲ ਦੁਨੀਆਂ ਦੇ ਕਿਸੇ ਮੁਲਕ ਵਿਚ ਅਤੇ ਹੁਣ ਤਕ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਸ ਜੰਗ ਵਿਚ ਦਮਦਮੀ ਟਕਸਾਲ ਦੇ ਬਾਬਾ ਥਾਹਰਾ ਸਿੰਘ, ਭਾਈ ਅਮਰੀਕ ਸਿੰਘ ਜੀ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਜਨਰਲ ਸੁਬੇਗ ਸਿੰਘ ਜੀ ਸਮੇਤ ਸੈਂਕੜੇ ਸਿੰਘ ਸ਼ਹਾਦਤ ਦਾ ਜਾਮ ਪੀ ਗਏ ਅਤੇ ਸੰਤ, ਸਿੰਘਾਂ ਦਾ ਬਚਨ ਮੰਨ ਕੇ ਕਿਸੇ ਅਣਦੱਸੀ ਥਾਂ 'ਤੇ ਚਲੇ ਗਏ।

*ਇਲਾਹੀ ਵੋਹ ਭੀ ਦਿਨ ਹੋਗਾ ਜਬ ਅਪਨਾ ਰਾਜ ਦੇਖੇਂਗੇ*
*ਜਬ ਅਪਨੀ ਹੀ ਜ਼ਮੀਂ ਹੋਗੀ ਔਰ ਅਪਨਾ ਹੀ ਆਸਮਾਂ ਹੋਗਾ।*
*ਜਸ਼ਨੇ ਬਹਾਰਾਂ ਹਮ ਭੀ ਕਰੇਂਗੇ ਜਿਸ ਦਿਨ ਗੁਲਸ਼ਨ ਅਪਨਾ ਹੋਗਾ।*

*ਸ੍ਰੀਮਾਨ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ !*

ਮੈਂ ਪੰਜਾਬ ਦੇ ਉਲਝੇ ਮਸਲੇ ਨੂੰ ਹੱਲ ਕਰਨ ਲਈ ਤੁਹਾਨੂੰ ਮਿਲਣਾ ਚਾਹੁੰਦੀ ਆਂ। ਅਸੀਂ ਵਿਚਾਰ ਵਟਾਂਦਰੇ ਨਾਲ ਪੰਜਾਬ ਦੀਆਂ ਮੰਗਾਂ ਦਾ ਹੱਲ ਕੱਢ ਲਵਾਂਗੇ। ਮੇਰਾ ਖ਼ਿਆਲ ਐ, ਵਿਧਾਨ ਨੂੰ ਹਿਲਾਏ ਬਿਨਾਂ ਤੁਹਾਡੀਆਂ ਸਾਰੀਆਂ ਮੰਗਾਂ ਦਾ ਨਿਪਟਾਰਾ ਕਰ ਲਵਾਂਗੇ। ਮੇਰੀ ਸਕਿਉਰਿਟੀ ਨੂੰ ਮੁੱਖ ਰੱਖ ਕੇ ਤੁਸੀਂ ਮਿਲਣ ਦਾ ਸਮਾਂ ਕੱਢੋ। ਭਾਰਤ ਦੀ ਸ਼ਕਤੀ ਨੂੰ ਮੋਰਚਿਆਂ ਵਿਚ ਪਾ ਕੇ ਐਵੇਂ ਜ਼ਾਇਆ ਨਾ ਕਰੀਏ। ਕੋਈ ਵੀ ਝਗੜਾ ਮਿਲ ਬਹਿ ਕੇ ਹੱਲ ਕੀਤਾ ਜਾ ਸਕਦਾ ਏ। ਤੁਸੀਂ ਦੇਸ ਭਗਤ, ਬਹਾਦਰ ਤੇ ਮਿਹਨਤੀ ਪੰਜਾਬੀ ਹੋ, ਮੈਨੂੰ ਆਸ ਹੈ, ਤੁਸੀਂ ਭਾਰਤ ਦੀ ਉਸਾਰੀ ਤੇ ਖ਼ੁਸ਼ਹਾਲੀ ਵਿਚ ਵੱਧ ਚੜ੍ਹ ਕੇ ਹਿੱਸਾ ਪਾਉਂਦੇ ਰਹੋਗੇ। ਧੰਨਵਾਦ ਨਾਲ,

**ਇੰਦਰਾ ਗਾਂਧੀ**

ਪ੍ਰਧਾਨ ਮੰਤਰੀ ਭਾਰਤ ਸਰਕਾਰ।

## ੧ੴ ਸਤਿਗੁਰ ਪ੍ਰਸਾਦਿ ॥

***ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥ ਸੈਫ ਸਰੋਹੀ ਸੈਥੀ ਯਹੈ ਹਮਾਰੈ ਪੀਰ ॥3॥***

*ਰਾਜਨੀਤੀ ਪੱਖ ਤੋਂ ਹਿੰਦੁਸਤਾਨ ਦੀ ਪ੍ਰਮੁੱਖ ਸੇਵਾਦਾਰ ਬੀਬੀ ਇੰਦਰਾ ਜੀ,*

ਤੁਹਾਡੇ ਬੋਲੇ ਕੰਨਾਂ ਤਕ ਸਿੱਖਾਂ ਨਾਲ ਹੋ ਰਹੇ ਵਿਤਕਰਿਆਂ ਤੋਂ ਸਿੱਖ ਦੁਖੀ ਹਿਰਦਿਆਂ ਦੀ ਆਵਾਜ਼ ਪਹੁੰਚਾਉਣ ਵਾਸਤੇ ਚਿੱਠੀ ਦੁਆਰਾ ਮੈਂ ਆਪਣਾ ਵਿਚਾਰ ਪ੍ਰਗਟ ਕਰ ਰਿਹਾ ਹਾਂ। ਭਾਵੇਂ ਕਿ ਬੋਲੇ ਕੰਨਾਂ ਦਾ ਅੱਖਰ ਸੁਣ ਕੇ ਤੁਹਾਨੂੰ ਕੁਝ ਮਹਿਸੂਸ ਹੋਵੇਗਾ ਕਿ ਕਿਹੋ ਜਿਹੀ ਭਾਸ਼ਾ ਵਰਤੀ ਹੈ। ਪਰ ਮੈਂ ਬੋਲੇਪਨ ਦੀ ਸਿੱਧਤਾ ਵਾਸਤੇ ਕੁਝ ਵਿਚਾਰ ਦੱਸਣੇ ਜ਼ਰੂਰੀ ਸਮਝਦਾ ਹਾਂ, ਧਿਆਨ ਨਾਲ ਪੜ੍ਹ ਲੈਣਾ।

ਹਿੰਦੂ ਬਰਾਦਰੀ ਨਾਲ ਸੰਬੰਧ ਰੱਖਣ ਵਾਲੇ ਲਾਲਾ ਜਗਤ ਨਰਾਇਣ ਦੀ ਮੌਤ ਦੀ ਇਨਕੁਆਰੀ ਤਿੰਨਾਂ ਦਿਨਾਂ ਵਿਚ ਹੋ ਜਾਂਦੀ ਹੈ, ਇਨਕੁਆਰੀ ਦਾ ਸਬੂਤ ਮੇਰੀ ਗ੍ਰਿਫ਼ਤਾਰੀ ਦਾ ਵਾਰੰਟ, ਪਰ ਸਿੱਖਾਂ ਦੇ ਇਸ਼ਟ ਨੂੰ ਅਤੇ ਸਿੱਖ ਕੌਮ ਦੀ ਬੱਸਾਂ ਦੇ ਰੂਪ ਵਿਚ ਇਕੱਤਰ ਕੀਤੀ ਹੋਈ ਸਮੱਗਰੀ ਦੀ ਬਰਬਾਦੀ ਅਤੇ ਚੰਦੋ ਕਲਾਂ ਦੀ ਤਿੰਨ ਲੱਖ ਦੀ ਲੁੱਟ ਖਸੁੱਟ ਦੀ ਇਨਕੁਆਰੀ ਸਰਕਾਰੀ ਅਫ਼ਸਰ ਦੁਆਰਾ ਰਿੱਟ ਕਰਵਾ ਕੇ ਇਨਕੁਆਰੀ ਬੰਦ ਕਰਵਾ ਦੇਣੀ, ਕਿਉਂਕਿ ਉਥੋਂ ਦੀ ਇਨਕੁਆਰੀ ਸਿੱਖ ਜੱਜ ਦੇ ਹੱਥ ਵਿਚ ਹੈ ਜਦੋਂ ਕਿ ਮੇਰਾ ਕੇਸ ਇਕ ਹਿੰਦੂ ਜੱਜ ਪਾਸ ਲਗਵਾਇਆ ਗਿਆ, ਇਹ ਬੋਲੇਪਨ ਦੀ ਜਾਗਦੀ ਮਿਸਾਲ ਹੈ, ਕਿਉਂਕਿ ਕਿਸੇ ਸਿੱਖ ਨੇ ਕੋਈ ਇਤਰਾਜ਼ ਨਹੀਂ ਕੀਤਾ ਕਿ ਸਿੱਖ ਦੀ ਇਨਕੁਆਰੀ ਹਿੰਦੂ ਜੱਜ ਪਾਸ ਕਿਉਂ ?

ਬਹੁ-ਗਿਣਤੀ ਦੇ ਲੋਕਾਂ ਵਿਚੋਂ ਲਾਲਾ ਜਗਤ ਨਰਾਇਣ ਦੀ ਲਾਸ਼ ਦਾ ਪੋਸਟ ਮਾਰਟਮ ਕਰ ਕੇ ਲਾਸ਼ ਰਮੇਸ਼ ਨੂੰ ਦਿੱਤੀ ਗਈ ਪਰ 20 ਸਤੰਬਰ ਨੂੰ ਮਹਿਤਾ ਚੌਕ ਵਿਖੇ ਡੇਢ ਦਰਜਨ ਸ਼ਹੀਦ ਸਿੰਘਾਂ ਦੀਆਂ ਲਾਸ਼ਾ ਦਾ ਪੋਸਟ ਮਾਰਟਮ ਕਰ ਕੇ ਇਕ ਵੀ ਸਰੀਰ ਵਾਰਸਾਂ ਨੂੰ ਵਾਪਸ ਨਹੀਂ ਕੀਤਾ, ਵਿਤਕਰੇ ਦੀ ਸਪੱਸ਼ਟ ਨਿਸ਼ਾਨੀ ਹੈ।

ਕਿਸੇ ਵੀ ਹਿੰਦੂ ਨੇ ਹਿੰਦੀ ਬੋਲਣ ਵਾਸਤੇ, ਹਿੰਦੀ ਸੂਬਾ ਬਣਾਉਣ ਵਾਸਤੇ, ਹਿੰਦੂ ਧਾਰਮਿਕ ਮੰਦਰ ਉਪਰ ਗੱਡੀ ਦਾ ਨਾਮ ਰਖਾਉਣ ਵਾਸਤੇ, ਹਿੰਦੂ ਧਾਰਮਿਕ ਸ਼ਹਿਰ ਨੂੰ ਪਵਿੱਤਰ ਦਰਜਾ ਦਿਵਾਉਣ ਵਾਸਤੇ ਜਾਂ ਆਪਣੇ ਧਾਰਮਿਕ ਚਿੰਨ੍ਹ ਨੂੰ ਅਪਨਾਉਣ ਵਾਸਤੇ ਹਿੰਦੁਸਤਾਨ ਵਿਚ ਆਜ਼ਾਦੀ ਤੋਂ ਪਿੱਛੋਂ, ਦੱਸੋ ! ਕੋਈ ਇਕ ਵੀ ਹਿੰਦੂ ਨੇ ਜੇਲ੍ਹ ਕੱਟੀ ਹੈ ?

ਪਰ ਇਸ ਦੇ ਉਲਟ ਸਿੱਖਾਂ ਨੂੰ ਪੰਜਾਬੀ ਬੋਲਣ ਵਾਸਤੇ, ਪੰਜਾਬੀ ਸੂਬਾ ਲੈਣ ਵਾਸਤੇ, ਸ੍ਰੀ ਹਰਿਮੰਦਰ ਸਾਹਿਬ ਵਿਖੇ ਟਰਾਂਸਮੀਟਰ ਲਾਉਣ ਵਾਸਤੇ, ਸਿੱਖ ਇਕ ਵੱਖਰੀ ਕੌਮ ਕਹਾਉਣ ਵਾਸਤੇ, ਧਾਰਮਿਕ ਅਸਥਾਨ ਨੂੰ ਪਵਿੱਤਰ ਦਰਜਾ ਦਿਵਾਉਣ ਵਾਸਤੇ ਅਤੇ ਆਪਣੇ ਧਾਰਮਿਕ ਚਿੰਨ੍ਹ ਨੂੰ ਪਰਪੱਕਤਾ ਸਹਿਤ ਧਾਰਨ ਕਰਨ ਵਾਸਤੇ ਆਜ਼ਾਦੀ

ਤੋਂ ਪਿੱਛੋਂ ਦੋ ਲੱਖ ਤੋਂ ਵੱਧ ਕੈਦ ਅਤੇ ਭਾਰੀ ਗਿਣਤੀ ਵਿਚ ਸ਼ਹੀਦੀਆਂ ਪਾ ਕੇ ਵੀ ਤੁਹਾਡੇ ਬੋਲੇ ਕੰਨਾਂ ਤਕ ਆਵਾਜ਼ ਨਹੀਂ ਪੁੱਜੀ।

ਸਿੱਖ ਹਮੇਸ਼ਾਂ ਹੀ ਜਬਰ ਦਾ ਮੁਕਾਬਲਾ ਸਬਰ ਨਾਲ ਕਰਦਾ ਹੈ ਅਤੇ ਸਬਰ ਨਾਲ ਕਰਾਂਗੇ, ਪਰ ਇਹ ਤੁਹਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਜਦੋਂ ਸਬਰ ਦਾ ਪਿਆਲਾ ਭਰ ਜਾਵੇ ਤਦੋਂ ਸਿੱਖ ਨੂੰ ਮਜਬੂਰ ਹੋ ਕੇ ਆਪਣਾ ਹੱਕ ਲੈਣ ਵਾਸਤੇ ਆਪਣੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਮੰਨ ਕੇ :

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥ ਹਲਾਲ ਅਸਤ ਬੁਰਦਨ ਬ ਸ਼ਮਸੀਰਿ ਦਸਤ ॥ (ਜ਼ਫ਼ਰ ਨਾਮਾ)*

ਦੇ ਅਨੁਸਾਰ ਚੱਲਣਾ ਪੈਂਦਾ ਹੈ। ਪਰ ਇਸ 'ਤੇ ਚੱਲਣ ਵਾਸਤੇ ਅਜੇ ਸਾਡਾ ਕੋਈ ਇਰਾਦਾ ਨਹੀਂ ਪਰ ਜੇ ਕੁਰਸੀ ਦੇ ਨਸ਼ੇ ਵਿਚ ਇਸੇ ਤਰ੍ਹਾਂ ਹੀ ਸਿੱਖਾਂ ਨਾਲ ਅੱਤਿਆਚਾਰ ਹੁੰਦਾ ਰਿਹਾ ਤਾਂ ਇਸ ਨੂੰ ਹੁਣ ਬਹੁਤੇ ਸਾਲ ਜਾਂ ਮਹੀਨੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ ਕਿਉਂਕਿ ਸ਼ਾਂਤੀ ਪੂਰਵਕ ਚੱਲਦਿਆਂ ਹੋਇਆਂ ਅਤੇ ਜ਼ੁਲਮ ਸਹਾਰਦਿਆਂ ਹੋਇਆਂ ਸਬਰ ਦਾ ਪਿਆਲਾ ਭਰ ਚੁੱਕਾ ਹੈ ਜਦੋਂ ਕਿ ਸਾਡਾ ਪ੍ਰਚਾਰ ਹਿੰਦੂ ਨੂੰ ਪੱਕਿਆਂ ਹਿੰਦੂ ਬਣਾਉਣ ਵਾਸਤੇ ਪ੍ਰੇਰਨਾ ਕਰਨੀ, ਸਹੀ ਹਿੰਦੂ ਦੇ ਲੱਖਣ ਚੋਟੀ, ਸੋਟੀ, ਟੋਪੀ, ਧੋਤੀ (ਨੰਦੀਦਾਰ), ਜਨੇਊ, 12 ਤਿਲਕ (ਮੱਥਾ, ਨੱਕ, ਠੋਡੀ, ਮੋਢੇ, ਛਾਤੀ, ਗੱਲ੍ਹਾਂ, ਕੰਨ, ਗਿੱਚੀ ਅਤੇ ਤਾਲੂ, ਆਦਿ ਵਿਚ) ਗੀਤਾ ਦਾ ਪਾਠੀ, ਸ਼ਿਵਲਿੰਗ ਦੀ ਚਰਨਾਮਤ ਅਤੇ ਸ਼ਿਵਦੁਆਰੇ ਟੱਲੀਆਂ ਖੜਕਾਵੇ, ਅਤੇ ਜਗਤ ਜੂਠ (ਤਮਾਕੂ) ਨਾ ਵਰਤੇ, ਉਸ ਹਿੰਦੂ ਨੂੰ ਅਸੀਂ ਆਪਣਾ ਭਰਾ ਸਮਝਦੇ ਹਾਂ, ਮੁਸਲਮਾਨ ਪੱਕਾ ਮੁਸਲਮਾਨ ਬਣੇ, ਸਿੱਖ ਆਪਣੇ ਧਰਮ ਵਿਚ ਪੱਕਾ ਹੋਵੇ, ਇਹ ਸਾਡਾ ਪ੍ਰਚਾਰ ਹੈ। ਪਰ ਐਸਾ ਪ੍ਰਚਾਰ ਕਰਨ ਵਾਲੇ ਨੂੰ ਅੱਤਵਾਦੀ ਕਹਿਣਾ ਕਿਥੋਂ ਕੁ ਤੱਕ ਸੱਚਾਈ ਹੈ ?

ਹਕੂਮਤ ਦੇ ਨਸ਼ੇ ਵਿਚ ਸਿੱਖਾਂ ਨੂੰ ਮੁਕਾਉਣ ਦਾ ਯਤਨ ਕਰਦੇ ਹੋਏ ਬਹੁਤ ਹੋ ਗੁਜ਼ਰੇ ਹਨ ਅਤੇ ਹਕੂਮਤ ਵਾਲੇ ਲੋਗਾਂ ਦਾ ਨਾਮੋ-ਨਿਸ਼ਾਨ ਨਹੀਂ ਰਿਹਾ, ਜੇ ਉਸੇ ਤਰ੍ਹਾਂ ਹੀ ਜ਼ੁਲਮ ਤੇ ਅੱਤਿਆਚਾਰ ਜਾਰੀ ਰੱਖਿਆ ਤਾਂ ਤੁਹਾਡਾ ਵੀ ਕਦੇ ਉਹੀ ਹਸ਼ਰ ਨਾ ਹੋਵੇ ਕਿਉਂਕਿ ਕੁਰਸੀ ਅਤੇ ਮਾਇਆ ਇਸਥਿਤ ਨਹੀਂ ਹੈ। ਗੁਰਬਾਣੀ ਦਾ ਫ਼ੁਰਮਾਣ ਹੈ :

*ਇਹ ਮਾਇਆ ਕੀ ਸੋਭਾ.....*
*ਕੋਊ ਹਰਿ ਸਮਾਨਿ ਨਹੀ ਰਾਜਾ.....*
*ਨਾਂਗੇ ਪਾਵਹੁ ਤੇ ਗਏ.....*
*ਰਾਵਣ ਹੂੰ ਤੇ ਅਧਿਕ ਛਤ੍ਰਪਤਿ.....*

ਸਿੱਖ ਲੜਕੀਆਂ ਨੂੰ ਨੰਗਿਆਂ ਕਰ ਕੇ ਉਸ ਦੇ ਪਿਤਾ ਨੂੰ ਉਪਰ ਪਾਉਣਾ, ਸਿੱਖ ਦੇ ਮੂੰਹ ਵਿਚ ਤਮਾਕੂ ਪਾਉਣਾ ਅਤੇ ਮੂੰਹ ਵਿਚ ਥੁੱਕਣਾ, ਪੱਟ ਚੀਰ ਕੇ ਲੂਣ ਪਾਉਣਾ, ਸਿੱਖਾਂ ਦੇ ਘਰਾਂ ਨੂੰ ਅੱਗ ਲਾਉਣੀ, ਸਿੱਖ ਲੜਕੀਆਂ 'ਤੇ ਕੇਸ ਚਲਾਉਣੇ, ਸਿੱਖ ਵਿਦਿਆਰਥੀਆਂ ਨੂੰ ਨਜ਼ਰਬੰਦ ਕਰਨਾ, ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਤਲ, ਮੁੱਖ ਮੰਤਰੀ ਪੰਜਾਬ, ਐਸ.ਪੀ. ਡੀ.ਆਰ. ਭੱਟੀ ਲੁਧਿਆਣਾ, ਡੀ.ਆਈ.ਜੀ. ਮਾਂਗਟ ਪਟਿਆਲਾ ਅਤੇ ਇਹਨਾਂ ਦੇ ਸਾਥੀਆਂ ਨੂੰ ਡੀ.ਸੀ. ਹੁਕਮ ਰੂਪੀ ਖੰਭਾਂ ਹੇਠ ਲੁਕਾਉਣਾ ਬੋਲੇ ਤੇ ਗੂੰਗੇਪਣ ਦੀ ਪਰਤੱਖ ਮਿਸਾਲ ਹੈ। ਇਹ ਸੰਖੇਪ ਰੂਪ 'ਚ ਦੱਸਿਆ ਹੈ।

ਸਮਾਂ ਆਉਣ 'ਤੇ ਵਿਸਥਾਰ ਸਹਿਤ ਸਿੱਖਾਂ ਨਾਲ ਹੋ ਰਹੇ ਵਿਤਕਰਿਆਂ ਬਾਰੇ ਦੱਸਾਂਗਾ।

**ਜਰਨੈਲ ਸਿੰਘ ਖ਼ਾਲਸਾ**
19-2-83



# ਸੰਤ ਬਾਬਾ ਠਾਕੁਰ ਸਿੰਘ ਜੀ

ਸਿੱਖ ਕੌਮ ਦੀ ਧਾਰਮਿਕ ਹਸਤੀ ਵਜੋਂ ਜਾਣੇ ਜਾਂਦੇ ਸਤਿਕਾਰਯੋਗ ਬਾਬਾ ਠਾਕੁਰ ਸਿੰਘ ਜੀ ਦਾ ਜਨਮ 1915 ਈਸਵੀ ਨੂੰ ਪਿੰਡ ਈਚੋਗਿੱਲ ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਖੇ ਸਤਿਕਾਰਯੋਗ ਬਾਬਾ ਬਹਾਦਰ ਸਿੰਘ ਜੀ ਦੇ ਘਰ ਮਾਤਾ ਪ੍ਰੇਮ ਕੌਰ ਜੀ ਦੀ ਕੁੱਖ ਤੋਂ ਹੋਇਆ। ਬਾਬਾ ਬਹਾਦਰ ਸਿੰਘ ਜੀ ਅਤੇ ਮਾਤਾ ਪ੍ਰੇਮ ਕੌਰ ਦੋਨੋਂ ਹੀ ਅੰਮ੍ਰਿਤਧਾਰੀ, ਨਿਤਨੇਮੀ ਅਤੇ ਗੁਰੂ ਘਰ 'ਤੇ ਅਟੁੱਟ ਨਿਸਚਾ ਰੱਖਣ ਵਾਲੇ ਸਨ। ਦੇਸ ਦੀ ਵੰਡ ਤੋਂ ਬਾਅਦ ਆਪ ਭਾਰਤ ਵਿਚ ਆ ਗਏ, ਜਿਥੇ ਇਹਨਾਂ ਨੇ ਪਿੰਡ ਸਦਰਵਾਲਾ ਨੇੜੇ ਮਖੂ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਰਹਿਣਾ ਕੀਤਾ।

ਬਾਬਾ ਜੀ ਜਨਮ ਤੋਂ ਲੈ ਕੇ ਹੀ ਸਦਾ ਵਾਸਤੇ ਮਸਤ ਅਤੇ ਸਿਮਰਨ ਭਜਨ ਕਰਨ ਵਾਲੇ, ਪਰਉਪਕਾਰੀ, ਦਿਆਲੂ, ਸ਼ਾਤ-ਚਿੱਤ, ਨਾਮ-ਬਾਣੀ ਦੇ ਰਸੀਏ ਅਤੇ ਸਤਿਗੁਰਾਂ ਉਪਰ ਨਿਸਚਾ ਰੱਖਣ ਵਾਲੇ ਹਨ। ਆਪ ਜੀ ਛੋਟੀ ਅਵਸਥਾ ਵਿਚ ਹੀ ਬਾਹਰੀ ਖੇਡਾਂ ਅਤੇ ਗੱਲਾਂ ਵੱਲ ਮਨ ਨਹੀਂ ਲਾਉਂਦੇ ਸਨ। ਕੁਝ ਵੱਡੀ ਅਵਸਥਾ ਹੋਣ 'ਤੇ ਆਪ ਆਪਣੇ ਮਾਤਾ ਪਿਤਾ ਜੀ ਨਾਲ ਘਰ ਦੇ ਕਾਰ-ਵਿਹਾਰ ਕਰਦੇ ਤੇ ਨਾਲ ਨਾਲ ਆਪਣੀ ਬਿਰਤੀ ਨੂੰ ਸਦਾ ਇਕ-ਰਸ, ਨਾਮ-ਸਿਮਰਨ ਵਿਚ ਜੋੜੀ ਰੱਖਦੇ। ਆਪ ਜੀ ਨੂੰ ਚਿੱਤ ਵਿਚ ਬਚਪਨ ਤੋਂ ਹੀ ਵੰਡ ਛਕਣ ਅਥਵਾ ਛਕਾ ਕੇ ਖ਼ੁਸ਼ ਹੋਣ ਦਾ ਉਮਾਹ ਰਹਿੰਦਾ ਕਿਉਂਕਿ ਹਰ ਇਕ ਵਿਚ ਸਤਿਗੁਰੂ ਜੀ ਦਾ ਸਰੂਪ ਪ੍ਰਤੱਖ ਵੇਖ ਰਹੇ ਹਨ। ਐਸੇ ਸੇਵਾ ਸਿਮਰਨ ਵਿਚ ਜੁੜਿਆਂ ਹੋਇਆਂ, ਆਪ ਜੀ ਦੇ ਮਨ ਵਿਚ ਕਿਸੇ ਪੂਰਨ ਗੁਰਸਿੱਖ ਤੱਤ-ਬੇਤੇ ਅੰਮ੍ਰਿਤਧਾਰੀ ਮਹਾਂਪੁਰਖ, ਬ੍ਰਹਮ ਗਿਆਨੀ ਜੀ ਦੇ ਪਾਸ ਰਹਿ ਕੇ ਜੀਵਨ ਬਤੀਤ ਕਰਨ ਦੀ ਲਗਨ ਲੱਗੀ ਰਹਿੰਦੀ।

ਅਖ਼ੀਰ ਸੰਗਤਾਂ ਰਾਹੀਂ ਪਤਾ ਲੱਗਣ 'ਤੇ ਕਿ ਇਸ ਵਕਤ ਖ਼ਾਲਸਾ ਪੰਥ ਵਿਚ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਜਥੇ ਸਮੇਤ

ਸਿੱਖੀ ਦਾ ਪ੍ਰਚਾਰ ਕਰ ਰਹੇ ਹਨ, ਜੋ ਕਿ ਮਹਾਨ ਵਿਦਵਾਨ ਹਨ ਤੇ ਜਿਨ੍ਹਾਂ ਉਪਰ ਕਲਗੀਧਰ ਸਤਿਗੁਰੂ ਦੀ ਮਹਾਨ ਬਖ਼ਸ਼ਿਸ਼ ਹੈ। ਬਾਬਾ ਜੀ ਘਰੋਂ ਚੱਲ ਕੇ ਸੰਤਾਂ ਮਹਾਂਪੁਰਖਾਂ ਦੇ ਕੋਲ ਭਿੰਡਰ ਕਲਾਂ ਜ਼ਿਲ੍ਹਾ ਮੋਗਾ ਆ ਗਏ। ਜਿਥੇ ਪੰਜਾਂ ਪਿਆਰਿਆਂ ਪਾਸੋਂ ਬਾਬਾ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕੀਤਾ। ਮਹਾਂਪੁਰਖਾਂ ਨੇ ਆਪ ਜੀ ਦੇ ਮਨ ਦੀ ਅਵਸਥਾ ਵੇਖ ਕੇ ਕੁਝ ਸਮੇਂ ਵਾਸਤੇ ਗੁਰਦੁਆਰਾ ਸਾਹਿਬ ਵਿਚ ਲੰਗਰ ਦੀ ਸੇਵਾ ਸੰਭਾਲ ਦਿੱਤੀ, ਜੋ ਆਪ ਜੀ ਨੇ ਬੜੇ ਪ੍ਰੇਮ ਤੇ ਲਗਨ ਨਾਲ ਨਿਭਾਈ। ਢਾਈ ਸਾਲਾਂ ਦੀ ਸੇਵਾ ਤੋਂ ਬਾਅਦ ਮਹਾਂਪੁਰਖਾਂ ਨੇ ਆਪ ਜੀ ਨੂੰ ਜਥੇ ਵਿਚ ਰੱਖ ਲਿਆ ਅਤੇ ਬ੍ਰਹਮ ਵਿਦਿਆ ਪੜ੍ਹਾਈ।

ਸੰਤਾਂ ਦੇ ਸੱਚਖੰਡ ਜਾਣ ਤਕ ਆਪ ਜੀ 22 ਸਾਲ ਸੰਤਾਂ ਦੇ ਗੜਵੱਈ ਬਣ ਕੇ ਮਹਾਨ ਸੇਵਾ ਕਰਦੇ ਰਹੇ। ਸੰਤਾਂ ਮਹਾਂਪੁਰਖਾਂ ਨੇ ਆਪ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਆਪ ਜੀ ਉਪਰ ਮਹਾਨ ਬਖ਼ਸ਼ਿਸ਼ਾਂ ਕੀਤੀਆਂ। ਮਹਾਨ ਉੱਚੀ ਅਵਸਥਾ ਬਖ਼ਸ਼ ਦਿੱਤੀ। ਬਚਨ ਕੀਤੇ ਕਿ "ਸਮਾਂ ਆਏਗਾ ਤੁਸੀਂ ਮਹਾਨ ਤੋਂ ਮਹਾਨ ਸੇਵਾ ਕਰੋਗੇ।" ਸੰਤਾਂ ਮਹਾਂਪੁਰਖਾਂ ਦੇ ਸੱਚਖੰਡ ਜਾਣ ਉਪਰੰਤ ਆਪ ਜੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਨਾਲ ਅੱਠ ਸਾਲ ਰਹਿ ਕੇ ਇਸੇ ਤਰ੍ਹਾਂ ਨਾਮ ਬਾਣੀ ਵਿਚ ਲਿਵਲੀਨ, ਲੰਗਰ ਅਤੇ ਸੰਗਤਾਂ ਦੀ ਸੇਵਾ ਸੰਭਾਲ ਕਰਦੇ ਰਹੇ। ਮਹਾਂਪੁਰਖ ਹਰ ਵਕਤ ਆਪ ਦਾ ਬਹੁਤ ਸਤਿਕਾਰ ਕਰਦੇ। ਹਰ ਕੰਮ ਵਿਚ ਆਪ ਦੀ ਸਲਾਹ ਲੈਂਦੇ। ਉਸ ਵਕਤ ਸਿੱਖ ਕੌਮ 'ਤੇ ਬੜੇ ਸੰਕਟ ਦਾ ਸਮਾਂ ਸੀ। ਸਿੱਖ ਕੌਮ ਨੂੰ ਦਬਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਸਨ। ਮਹਾਂਪੁਰਖਾਂ ਨੇ 37 ਵੱਡੇ ਜਲੂਸ ਕੱਢ ਕੇ ਸੁੱਤੀ ਕੌਮ ਨੂੰ ਜਾਗ੍ਰਿਤ ਕਰ ਦਿੱਤਾ ਸੀ। ਸਰਕਾਰ ਵੱਲੋਂ ਸੰਤਾਂ ਨੂੰ ਗ੍ਰਿਫ਼ਤਾਰ ਕਰ ਕੇ ਦਬਾਉਣ ਦੀ ਸਾਜ਼ਿਸ਼ ਕੀਤੀ ਜਾ ਰਹੀ ਸੀ। ਉਸ ਵਕਤ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਨੇ ਸੰਗਤਾਂ ਵਿਚ ਐਲਾਨ ਕਰ ਦਿੱਤਾ ਕਿ "ਜੇ ਸਰਕਾਰ ਸਾਨੂੰ ਗ੍ਰਿਫ਼ਤਾਰ ਕਰੇ ਤਾਂ ਸਾਡੇ ਪਿੱਛੋਂ ਬਾਬਾ ਠਾਕੁਰ ਸਿੰਘ ਜੀ ਦਮਦਮੀ ਟਕਸਾਲ ਦੇ ਜ਼ਿੰਮੇਵਾਰ ਹਨ। ਜਿਨ੍ਹਾਂ ਨੂੰ ਮਰਜ਼ੀ ਅੱਗੇ ਸੇਵਾ ਸੰਭਾਲ ਦੇਣ।"

ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦੇ ਸੱਚਖੰਡ ਗਮਨ ਉਪਰੰਤ ਬਾਬਾ ਜੀ ਨੇ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਦਮਦਮੀ ਟਕਸਾਲ ਦੇ ਮੁਖੀ ਥਾਪ ਦਿੱਤਾ। ਸੰਤ ਮਹਾਂਪੁਰਖ ਸਦਾ ਹੀ ਬਾਬਾ ਜੀ ਦੇ ਸਲਾਹ-ਮਸ਼ਵਰੇ ਨਾਲ ਚੱਲਦੇ।

ਜੁਲਾਈ 1982 ਨੂੰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ ਸਿੱਖ ਕੌਮ ਦੇ ਗਲੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਵਾਸਤੇ ਧਰਮ ਯੁੱਧ ਮੋਰਚਾ ਆਰੰਭ ਕਰ ਕੇ ਸ੍ਰੀ ਅੰਮ੍ਰਿਤਸਰ ਵਿਖੇ ਪੱਕਾ ਨਿਵਾਸ ਕਰ ਲਿਆ ਤਾਂ ਬਾਬਾ ਠਾਕੁਰ ਸਿੰਘ ਜੀ ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਦੇ ਪ੍ਰਬੰਧ ਦੀ ਸੇਵਾ ਸੰਭਾਲ ਦਿੱਤੀ ਗਈ। ਜੂਨ 1984 ਨੂੰ ਸਰਕਾਰ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕਰ ਕੇ ਹਜ਼ਾਰਾਂ ਹੀ ਸਿੰਘ ਸਿੰਘਣੀਆਂ ਨੂੰ ਸ਼ਹੀਦ ਕਰ ਦਿੱਤਾ। ਹਮਲਾ ਹੋਣ ਉਪਰੰਤ ਮਹਾਂਪੁਰਖ ਗੁਪਤਵਾਸ ਹੋ ਗਏ। ਮਹਾਂਪੁਰਖਾਂ ਦੀ ਗ਼ੈਰ-ਹਾਜ਼ਰੀ ਵਿਚ ਦਮਦਮੀ ਟਕਸਾਲ ਦੀ ਸੇਵਾ ਅਤੇ ਸਮੂਹ ਖ਼ਾਲਸਾ ਪੰਥ ਦੀ ਵਾਗਡੋਰ ਸੰਗਤਾਂ ਨੇ ਬਾਬਾ ਜੀ ਨੂੰ ਸੌਂਪ ਦਿੱਤੀ ਜੋ ਆਪ ਜੀ ਪੂਰੀ ਤਨ-ਦੇਹੀ ਨਾਲ ਨਿਭਾ ਰਹੇ ਹਨ। ਆਪ ਜੀ ਨੇ ਬਿਖੜੇ ਅਤੇ ਭਿਆਨਕ ਸਮੇਂ ਡਾਵਾਂ ਡੋਲ ਸਥਿਤੀ ਨੂੰ ਸੁਚੱਜੇ ਢੰਗ ਨਾਲ ਤੇ ਇਕ ਸੂਝਵਾਨ ਯੋਗ ਧਾਰਮਿਕ ਆਗੂ ਵਾਂਗ ਸੰਭਾਲਿਆ ਤੇ ਸਿੱਖ ਕੌਮ ਬਾਬਾ ਜੀ ਨੂੰ ਆਪਣਾ ਧਾਰਮਿਕ ਮੁਖੀ ਮੰਨ ਕੇ ਬਾਬਾ ਜੀ ਦੀ ਅਗਵਾਈ ਵਿਚ ਇਕੱਤਰ ਹੋ ਗਈ।

ਬਾਬਾ ਜੀ ਨੇ ਦਮਦਮੀ ਟਕਸਾਲ ਵੱਲੋਂ ਕੀਤੇ ਜਾ ਰਹੇ ਪ੍ਰਚਾਰ ਨੂੰ ਨਿਰੰਤਰ ਜਾਰੀ ਰੱਖਿਆ। ਆਪ ਜੀ ਦੇਸਾਂ ਵਿਦੇਸਾਂ ਵਿੱਚ ਹਰ ਜਗ੍ਹਾ, ਸਮਾਗਮਾਂ ਜੋੜ-ਮੇਲਿਆਂ ਅਤੇ ਗੁਰਧਾਮਾਂ 'ਤੇ ਪਹੁੰਚਦੇ ਹਨ। ਹਜ਼ਾਰਾਂ ਪ੍ਰਾਣੀਆਂ ਨੂੰ ਆਪ ਜੀ ਨੇ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ ਹੈ। ਜਥੇ ਦੇ ਸਿੰਘਾਂ ਦੀ ਪੜ੍ਹਾਈ ਅਤੇ ਕਥਾ ਕੀਰਤਨ ਜਾਰੀ ਰੱਖਿਆ। ਗ੍ਰਿਫ਼ਤਾਰ ਹੋਏ ਸਿੰਘਾਂ ਦੀ ਜ਼ਿੰਮੇਵਾਰੀ ਸਹਿਤ ਮੁਕੱਦਮਿਆਂ ਦੀ ਪੈਰਵਾਈ ਕੀਤੀ। ਨਜ਼ਰਬੰਦ ਸਿੰਘਾਂ ਦੀ ਹਰ ਜ਼ਰੂਰਤ ਪੂਰੀ ਕੀਤੀ ਤੇ ਸ਼ਹੀਦ ਹੋਏ ਸਿੰਘਾਂ ਦੇ ਪਰਿਵਾਰਾਂ ਦੀ ਵੀ ਹਰ ਤਰ੍ਹਾਂ ਸੇਵਾ ਸੰਭਾਲ ਕੀਤੀ ਅਤੇ ਹੁਣ ਵੀ ਕਰ ਰਹੇ ਹਨ।

ਆਪ ਜੀ ਨੇ ਕੌਮ ਨੂੰ ਮਹਾਨ ਦੇਣ ਦਿੰਦਿਆਂ 'ਸਰਬੱਤ ਖ਼ਾਲਸਾ' ਪਰੰਪਰਾ ਨੂੰ ਦੁਬਾਰਾ ਸੁਰਜੀਤ ਕੀਤਾ। ਅਕਾਲ ਤਖ਼ਤ ਸਾਹਿਬ ਜੀ ਦੀ ਨਵ-ਉਸਾਰੀ ਦੀ ਕਾਰ ਸੇਵਾ ਵੀ ਆਪ ਜੀ ਨੇ ਤਨ-ਦੇਹੀ ਨਾਲ ਨਿਭਾਈ। ਆਪ ਜੀ ਨੇ ਹੋਰ ਵੀ ਬੇਅੰਤ ਗੁਰ-ਅਸਥਾਨਾਂ ਦੀ ਸੇਵਾ ਕੀਤੀ ਤੇ ਕਰ ਰਹੇ ਹਨ। ਗੁਰਦੁਆਰਾ ਸ਼ਹੀਦ ਗੰਜ (ਬੀ ਬਲਾਕ) ਸ੍ਰੀ ਅੰਮ੍ਰਿਤਸਰ ਦੀ ਸੇਵਾ ਕਰਵਾਈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਕੀਰਤਪੁਰ ਸਾਹਿਬ ਰੋਡ 'ਤੇ ਸੰਗਤਾਂ ਦੀ ਸਹੂਲਤ ਲਈ ਗੁਰਦੁਆਰਾ ਸਾਹਿਬ ਬਣਾਇਆ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਮਹਿਤਾ ਵਿਖੇ ਖ਼ਾਲਸਾ ਅਕੈਡਮੀ (C.B.S.E. ਨਵੀਂ ਦਿੱਲੀ ਤੋਂ ਮਾਨਤਾ ਪ੍ਰਾਪਤ) ਅਤੇ ਹਸਪਤਾਲ ਬਣਵਾਇਆ।

ਸੰਤ ਬਾਬਾ ਠਾਕੁਰ ਸਿੰਘ ਜੀ ਸਿੱਖ ਜਗਤ ਦੀ ਰੂਹਾਨੀ ਰੀੜ ਦੀ ਹੱਡੀ ਹਨ। ਸਿੱਖ ਕੌਮ ਦੇ ਦਿਲਾਂ ਦੀ ਧੜਕਣ ਹਨ। ਨਿੱਤ ਕਰਮ ਵਿਚ, ਨਿਮਰਤਾ ਵਿਚ, ਰੂਹਾਨੀਅਤ ਗਿਆਨ ਵਿਚ, ਜੀਵਨ ਵਿਚ, ਪੂਰਨ ਮਹਾਂਪੁਰਖਾਂ ਦੀ ਦੁਨੀਆਂ ਵਿਚ ਆਪ ਜੀ ਦਾ ਵਿਸ਼ੇਸ਼ ਸਥਾਨ ਹੈ। ਆਪ ਜੀ ਦੇ ਜੀਵਨ ਦਾ ਇਤਨਾ ਪ੍ਰਭਾਵ ਹੈ ਕਿ ਜਦੋਂ ਆਪ ਜੀ ਦੋਨੋਂ ਹੱਥ ਜੋੜ ਕੇ, ਗਲ ਵਿਚ ਪੱਲਾ ਪਾ ਕੇ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਬੁਲਾਉਂਦੇ ਹਨ ਤਾਂ ਲੱਖਾਂ ਪ੍ਰਾਣੀਆਂ ਦੇ ਹਿੱਲਦੇ ਮਨ ਟਿਕ ਜਾਂਦੇ ਹਨ।



# ਦਮਦਮੀ ਟਕਸਾਲ ਦੁਆਰਾ ਪ੍ਰਕਾਸ਼ਿਤ ਲਿਟਰੇਚਰ

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ *(ਪਹਿਲੀ ਪੋਥੀ)*
2. ਗੁਰਬਾਣੀ ਪਾਠ ਦਰਪਣ
3. ਸ੍ਰੀ ਗੁਰਮੁਖ ਪ੍ਰਕਾਸ਼
4. ਖ਼ਾਲਸਾ ਜੀਵਨ
5. ਨਿਤਨੇਮ ਸਟੀਕ
6. ਅੰਮ੍ਰਿਤ ਰਸ *(2 ਭਾਗ)*
7. ਇਤਿਹਾਸ ਦਮਦਮੀ ਟਕਸਾਲ *(ਸੰਖੇਪ)*
8. ਗੁਰਮਤਿ ਰਹਿਤ ਮਰਿਯਾਦਾ *(ਸੰਖੇਪ)*
9. ਪਵਿੱਤਰ ਜੀਵਨ *(ਸੰਤ ਗਿਆਨੀ ਕਰਤਾਰ ਸਿੰਘ ਜੀ)*
10. ਮੂਲ ਮੰਤਰ
11. ਰਾਗਮਾਲਾ ਗੁਰਬਾਣੀ ਹੈ
12. ਬਾਲ ਉਪਦੇਸ਼
13. ਧਰਮ ਪੋਥੀਆਂ *(4 ਭਾਗ)*
14. ਨਿਤਨੇਮ ਗੁਟਕਾ
15. ਸੁਖਮਨੀ ਸਾਹਿਬ ਗੁਟਕਾ
16. ਸੁੰਦਰ ਗੁਟਕਾ
17. ਨਿਤਨੇਮ ਗੁਟਕਾ *(ਮੋਟੇ ਅੱਖਰ)*
18. ਸੁੰਦਰ ਗੁਟਕਾ *(ਮੋਟੇ ਅੱਖਰ)*
19. ਸੁਖਮਨੀ ਸਾਹਿਬ ਗੁਟਕਾ *(ਮੋਟੇ ਅੱਖਰ)*
20. ਜਪੁ ਜੀ ਸਾਹਿਬ ਗੁਟਕਾ *(10 ਪਾਠ)*
21. ਜਪੁ ਜੀ ਸਾਹਿਬ ਪੋਥੀ *(25 ਪਾਠ)*
22. ਚੌਪਈ ਸਾਹਿਬ ਗੁਟਕਾ *(25 ਪਾਠ)*
23. ਚੌਪਈ ਸਾਹਿਬ ਪੋਥੀ *( 50 ਪਾਠ)*
24. ਪੰਜ ਗ੍ਰੰਥੀ *(ਲੜੀਵਾਰ)*
25. ਬਾਈ ਵਾਰਾਂ *(ਲੜੀਵਾਰ)*
26. ਭਗਤ ਬਾਣੀ *(ਲੜੀਵਾਰ)*
27. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਥਾ ਸੈਂਚੀਆਂ *(ਪਦ ਛੇਦ ਤੇ ਲੜੀਵਾਰ)*
28. ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸੰਥਾ ਸੈਂਚੀਆਂ *(ਲੜੀਵਾਰ)*
29. ਸੰਗੀਤ ਸਾਗਰ

